# ਮੰਚਣ

ਪੁਸਤਕ ਲੜੀ ਨੰ: 5

ਆਨਰੇਰੀ ਸੰਪਾਦਕ: ਆਤਮਜੀਤ ਅਤੇ ਸਤੀਸ਼ ਕੁਮਾਰ ਵਰਮਾ
ਸਹਿਯੋਗ: ਬ. ਸ. ਰਤਨ ਅਤੇ ਬੀ. ਪੀ. ਸਿੰਘ



ਪੰਜਾਬੀ ਨਾਟਕ/ਰੰਗਮੰਚ ਦੀ ਅਜੋਕੀ ਸਥਿਤੀ ਬਾਰੇ ਪ੍ਰਮੁੱਖ ਨਾਟਕਕਾਰਾਂ ਤੇ ਰੰਗਕਰਮੀਆਂ ਦੇ ਵਿਲੱਖਣ ਵਿਚਾਰ

- ਸਾਡੇ ਦੇਸ ਵਿਚ ਹਿੰਦੂ, ਸਿੱਖ, ਮਾਰਕਸੀ, ਕਮਾਊ ਨਾਟਕਕਾਰ ਹਨ- ਕੋਈ ਬੰਦੇ ਦਾ ਪੁੱਤ ਲਿਖਾਰੀ ਨਹੀਂ ਜਿਹੜਾ ਹਰ ਫਿਰਕੇ ਤੋਂ ਉੱਤੇ ਹੋਵੇ।

ਚਰਨ ਦਾਸ ਸਿੱਧੂ (ਡਾ.)

- ਗੁਰਸ਼ਰਨ ਸਿੰਘ ਅਤੇ ਆਤਮਜੀਤ ਹਾਸੇ ਤੇ ਵਿਅੰਗ ਦੇ ਜ਼ੋਰ ਤੇ ਚੱਲ ਰਹੇ ਹਨ। ਘਟੀਆ ਪਰ ਪ੍ਰਤੀਕਾਤਮਕ ਨਾਟਕ ਲਿਖ ਕੇ ਆਪਣੀਆਂ ਮੰਡਲੀਆਂ ਦੇ ਸਿਰ ਤੇ ਜੀਉਂਦੇ ਹਨ। ਇਨ੍ਹਾਂ ਦੇ ਨਾਟਕ ਅਜੇ ਤਕ ਵਿਚਕਾਰਲੇ ਦਰਜੇ ਦੇ ਹਨ ਪਰ ਨਾਟਕ ਕਲਾ ਨੂੰ ਲੋਕਪ੍ਰਿਯ ਬਣਾ ਰਹੇ ਹਨ। ਔਲਖ ਵੀ ਇਨ੍ਹਾਂ ਵਰਗਾ ਹੈ ਪਰ ਨਵੀਨਤਾ ਦਾ ਭੁੱਖਾ ਹੈ, ਭਾਵੇਂ ਬਾਸੀ ਡਬਲਰੋਟੀ ਨੂੰ ਮੱਖਣ ਨਾਲ ਚੋਪੜਿਆ ਟੋਸਟ ਬਣਾ ਦੇਵੇ। ਹਰਸਰਨ, ਗਾਰਗੀ, ਸੇਠੀ : "ਲਾਲ ਲਗਾਮ ਤੇ ਬੁੱਢੀ ਘੋੜੀ।"

ਰੋਸ਼ਨ ਲਾਲ ਆਹੂਜਾ (ਡਾ.)

- ਥੀਏਟਰ ਨੂੰ ਕੋਈ ਸਹੂਲਤ ਨਹੀਂ। ਮੈਂ ਮਾਯੂਸ ਹਾਂ। ਇਕ ਵਿਅਕਤੀ ਕੁਝ ਨਹੀਂ ਕਰ ਸਕਦਾ।

ਜੋਗਿੰਦਰ ਬਾਹਰਲਾ

- ਬਹੁਤੇ ਨਿਰਦੇਸ਼ਕ ਆਪ ਹੀ ਲਿਖਦੇ ਹਨ ਤੇ ਆਪ ਹੀ ਖਿਡਵਾਉਂਦੇ ਹਨ। ਉਨ੍ਹਾਂ ਵਿਚੋਂ ਇਕ ਦੋ ਹੀ ਅਜਿਹੇ ਨਿਰਦੇਸ਼ਕ ਹਨ ਜੋ ਚੰਗੇ ਨਾਟਕਕਾਰ ਵੀ ਹਨ। ਉਨ੍ਹਾਂ ਨੂੰ ਮੇਰੀ ਸਲਾਹ ਹੈ ਕਿ ਉਹ ਆਪਣੀ ਪ੍ਰਤਿਭਾ ਨੂੰ ਇਕ ਪਾਸੇ ਲਗਾਉਣ।

ਹਰਸਰਨ ਸਿੰਘ

- ਪੰਜਾਬੀ ਨਾਟਕ ਤੇ ਰੰਗਮੰਚ ਲਈ ਅਜੋਕੀ ਸਥਿਤੀ ਫੈਸਲਾਕੁਨ ਅਵਸਥਾ ਦੀ ਹੈ।

ਰਮਾ ਰਤਨ

- The Panjabi Theatre is emerging, becoming, struggling and just existing. I have seen a revival and rejuvenation in recent years after a long period of neglect and suppression under the theatre bureaucrats. I dislike—academic discussions, seminars—drama contests and theatre gossips.

ਹਰਪਾਲ ਟਿਵਾਣਾ

- ਮੈਂ ਕਲਕੱਤੇ ਵਿਚ ਬਹੁਤ ਬੰਗਲਾ ਨਾਟਕ ਦੇਖੇ ਹਨ... ਮੈਨੂੰ ਨਹੀਂ ਜਾਪਦਾ ਪੰਜਾਬੀ ਨਾਟਕ ਬੰਗਲਾ ਨਾਟਕ ਨਾਲੋਂ ਕਿਸੇ ਵੀ ਪੱਖੋਂ ਪਿੱਛੇ ਹਨ।

ਬਲਦੇਵ ਸਿੰਘ

- ਸਥਿਤੀ ਵਿਚ ਗੁਣਨਾਤਮਕ ਤਬਦੀਲੀਆਂ ਵਾਪਰੀਆਂ ਹਨ। ਇਸ ਦਾ ਸਿਹਰਾ ਅਜਮੇਰ ਔਲਖ, ਆਤਮਜੀਤ ਤੇ ਗੁਰਸ਼ਰਨ ਸਿੰਘ ਜੇਹੇ ਸਮਰਪਿਤ ਨਾਟਕਾਰਾਂ/ਨਿਰ-ਦੇਸ਼ਕਾਂ ਦੇ ਸਿਰ ਹੈ।

ਸਾਧੂ ਸਿੰਘ (ਡਾ.)




**ਪੰਜਾਬੀ ਨਾਟਕ ਤੇ ਥੀਏਟਰ ਦੀ ਪੁਸਤਕ ਲੜੀ : 1988/5**

ਆਨਰੇਰੀ ਸੰਪਾਦਕ : ਆਤਮਜੀਤ ਅਤੇ ਮਤੀਸ਼ ਕੁਮਾਰ ਵਰਮਾ

ਸਹਿਯੋਗ : ਬੀ. ਐਸ. ਰਤਨ ਅਤੇ ਬੀ. ਪੀ. ਸਿੰਘ

**225, ਫ਼ੇਜ਼ 6, ਮੋਹਾਲੀ–160055 (ਪੰਜਾਬ)**


## ਸਕ੍ਰਿਪਟ ਵਿਸ਼ੇਸ਼ ਅੰਕ




ਮੁੱਲ : ਇਕ ਕਾਪੀ : ਅੱਠ ਰੁਪਏ (ਵਿਸ਼ੇਸ਼ ਅੰਕ : ਵੀਹ ਰੁਪਏ) ਚਾਰ ਅੰਕ : ਤੀਹ ਰੁਪਏ। ਵਿਦੇਸ਼ : 10 ਪੌਂਡ/15 ਡਾਲਰ) ਭਾਰਤੀ ਸੰਸਥਾਵਾਂ : ਸੱਠ ਰੁਪਏ (ਚਾਰ ਅੰਕ) ਪੁਰਾਣੇ ਅੰਕ : 10 ਰੁਪਏ ਪ੍ਰਤਿ ਕਾਪੀ (ਪਹਿਲਾ ਅੰਕ ਉਪਲਬਧ ਨਹੀਂ ਹੈ)

**ਕਿਰਪਾ ਕਰਕੇ ਮੰਚਣ ਦਾ ਨਵਾਂ ਪਤਾ ਜ਼ਰੂਰ ਨੋਟ ਕਰ ਲਵੋ :**
**225, ਫ਼ੇਜ਼ 6, ਮੋਹਾਲੀ**

## ਇਸ ਅੰਕ ਦੇ ਲੇਖਕ

**ਤੇਰਾ ਸਿੰਘ ਚੰਨ**

3152, 38-ਡੀ, ਚੰਡੀਗੜ੍ਹ ।

**ਦੀਦਾਰ ਸਿੰਘ (ਮਰਹੂਮ)**

ਅਣਪ੍ਰਕਾਸ਼ਿਤ ਲਿਖਤਾਂ ਲਈ ਸੰਪਰਕ :
ਡਾ. ਕਸਰ ਸਿੰਘ ਕੇਸਰ,
347, 15-ਏ, ਚੰਡੀਗੜ੍ਹ ।

**ਜੋਗਿੰਦਰ ਬਾਹਰਲਾ**

ਪਿੰਡ ਜੈਨ, ਡਾਕਖਾਨਾ ਬੱਸੀ ਕਲਾਂ, ਜ਼ਿਲ੍ਹਾ ਹੁਸ਼ਿਆਰਪੁਰ ।

**ਪਾਲੀ ਭੁਪਿੰਦਰ ਸਿੰਘ**

ਪੰਜਾਬੀ ਅਧਿਐਨ ਸਕੂਲ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ।

**ਜਸਪਾਲ ਸੇਠੀ**

42, ਸੁਦਰਸ਼ਨ ਨਗਰ, ਸੁਲਤਾਨ ਵਿੰਡ ਰੋਡ, ਅੰਮ੍ਰਿਤਸਰ ।

**ਐਮ. ਐਸ. ਦਿਲੋਂ**

524, ਫੇਜ਼ 6, ਮੋਹਾਲੀ ।

---

ਨੋਟ :—ਪੰਜਾਬੀ ਨਾਟਕ ਦੇ ਵਿਦਿਆਰਥੀਆਂ, ਪ੍ਰਾਪਿਆਪਕਾਂ ਤੇ ਖੋਜੀਆਂ ਲਈ ਇਕ ਸ਼ੁਭ ਸੂਚਨਾ : ਪੰਜਾਬੀ ਨਾਟਕ ਦਾ ਪ੍ਰਮਾਣੀਕ ਤੇ ਵਿਗਿਆਨਕ ਇਤਿਹਾਸ 'ਮੰਚਣ' ਦੇ ਪੰਨਿਆਂ ਤੇ ਲੜੀਵਾਰ ਰੂਪ 'ਚ ਜਲਦੀ ਹੀ ਪ੍ਰਕਾਸ਼ਿਤ ਹੋ ਰਿਹਾ ਹੈ। ਇਸ ਇਤਿਹਾਸ ਦੇ ਲੇਖਕਾਂ ਦੀ ਟੀਮ ਇਸ ਪ੍ਰਕਾਰ ਹੈ : ਡਾ. ਮਨਜੀਤ ਪਾਲ ਕੌਰ, ਡਾ. ਸਬਿੰਦਰਜੀਤ ਸਾਗਰ, ਡਾ. ਜਨਮੀਤ ਤੇ ਹਰਿਭਜਨ ਸਿੰਘ ।




### ਪੰਜਾਬੀ ਨਾਟਕਕਾਰੀ ਦੀ ਮੌਜੂਦਾ ਸਥਿਤੀ

ਪੰਜਾਬੀ ਵਿਚ ਨਾਟਕ ਰਚਨਾ ਦੀ ਹਾਲਤ ਦਿਨ-ਬ-ਦਿਨ ਸੁਧਰ ਰਹੀ ਹੈ। ਕਈ ਵਾਰ ਕੁਝ ਲੋਕ ਮਹਿਸੂਸ ਕਰਦੇ ਹਨ ਕਿ ਕਹਾਣੀ ਤੇ ਕਵਿਤਾ ਦੇ ਮੁਕਾਬਲੇ ਸਾਡੇ ਨਾਟਕ ਦੀ ਰਫਤਾਰ ਅਤੇ ਪੱਧਰ ਹੌਲੀ ਹੈ। ਅਸੀਂ ਕੋਈ ਡੀਂਗ ਤਾਂ ਨਹੀਂ ਮਾਰ ਸਕਦੇ ਪਰ ਇੰਨਾ ਕੁ ਜ਼ਰੂਰ ਆਖਣਾ ਚਾਹਾਂਗੇ ਕਿ ਨਾਟਕ ਕਈ ਕਿਸਮਾਂ ਦੀਆਂ ਭੌਤਿਕ ਪਰਿਸਥਿਤੀਆਂ ਨਾਲ ਜੁੜੀ ਹੋਈ ਸਿਨਫ ਹੈ। ਅਸੀਂ ਨਾਟਕ ਨੂੰ ਰੰਗਮੰਚ ਦੇ ਸੰਦਰਭ ਵਿਚ ਹੀ ਵੇਖਦੇ ਹਾਂ ਅਤੇ ਰੰਗਮੰਚ ਜਨ-ਸਾਧਾਰਣ ਨਾਲ ਜੁੜਿਆ ਹੁੰਦਾ ਹੈ, ਈਲੀਟ ਨਾਲ ਨਹੀਂ। ਇਸ ਲਈ ਨਾਟਕ ਆਪਣੇ ਸਰੋਤਾ ਜਾਂ ਦਰਸ਼ਕ ਤੋਂ ਨਾ ਤਾਂ ਬਹੁਤਾ ਅਗਾਂਹ ਜਾ ਸਕਦਾ ਹੈ ਤੇ ਨਾ ਹੀ ਬਹੁਤਾ ਪਿੱਛੇ ਰਹਿ ਸਕਦਾ ਹੈ। ਇਵੇਂ ਨਾਟਕ ਆਪਣੇ ਖਿੱਤੇ ਦੇ ਦਰਸ਼ਕ-ਸਮੂਹ ਦੇ ਸੁਹਜ-ਸਵਾਦ ਨੂੰ ਵੀ ਉੱਚਾ ਚੁੱਕਣ ਦੀ ਭੂਮਿਕਾ ਨਿਭਾਉਂਦਾ ਹੈ। ਜੇ ਇਸ ਦ੍ਰਿਸ਼ਟੀ ਤੋਂ ਪੰਜਾਬੀ ਨਾਟਕ ਉਤੇ ਝਾਤੀ ਮਾਰੀ ਜਾਵੇ ਤਾਂ ਇਸਦੀਆਂ ਪ੍ਰਾਪਤੀਆ ਦਿਸਣੀਆਂ ਸ਼ੁਰੂ ਹੋ ਜਾਣਗੀਆਂ। ਦਸ-ਬਾਰਾਂ ਸਾਲ ਪਹਿਲਾਂ ਇਉਂ ਲਗਦਾ ਸੀ ਜਿਵੇਂ ਸੇਠੀ, ਘੁੰਮਣ, ਹਰਸਰਨ ਸਿੰਘ ਤੇ ਜਸੂਜਾ ਦੀਆਂ ਰਚਨਾਵਾਂ ਨਾਲ ਪੰਜਾਬੀ ਨਾਟਕ ਦੀ ਖੜੋਤ ਆ ਗਈ ਹੈ। ਪਰੰਤੂ ਔਲਖ, ਗੁਰਸ਼ਰਨ ਸਿੰਘ, ਸਿੱਧੂ ਤੇ ਆਤਮਜੀਤ ਨੇ ਇਸ ਖੜੋਤ ਨੂੰ ਤੋੜਿਆ। ਇਸ ਤੋਂ ਪਹਿਲਾਂ ਕਿ ਇਕ ਨਵੀਂ ਖੜੋਤ-ਸਥਿਤੀ ਉਤਪੰਨ ਹੁੰਦੀ, ਅੱਜ ਸਾਡੇ ਕੋਲ ਨਾਟਕਕਾਰਾਂ ਦੀ ਇਕ ਲੰਮੀ ਪਾਲ ਹੈ। ਵਿਦੇਸ਼ਾਂ ਵਿਚ ਰਵਿੰਦਰ ਰਵੀ, ਤਰਸੇਮ ਨੀਲਗਿਰੀ, ਅਜਮੇਰ ਰੋਡੇ ਤੇ ਅਜਾਇਬ ਕਮਲ ਸਰਗਰਮ ਹਨ ਤੇ ਦੇਸ ਵਿਚ ਦਰਸ਼ਨ ਮਿਤਵਾ, ਅਮਰਜੀਤ ਗਰੇਵਾਲ, ਸੀ. ਐਲ. ਨਾਰੰਗ, ਡਾ. ਸਾਧੂ ਸਿੰਘ, ਰਾਜਿੰਦਰ ਭੋਗਲ, ਮਨਜੀਤਪਾਲ ਕੌਰ, ਕ੍ਰਿਪਾਲ ਸਿੰਘ ਕਸਾਲੀ, ਤਾਰਾ ਸਿੰਘ ਸੰਧੂ, ਨਵਨਿੰਦਰਾ ਬਹਿਲ, ਟੋਨੀ ਬਾਤਿਸ਼, ਪਾਲੀ ਭੂਪਿੰਦਰ ਐਮ. ਐਸ ਢਿਲੋਂ, ਰਮਾ ਰਤਨ, ਸੁਦਰਸ਼ਨ ਮੈਨੀ, ਜਗਦੀਸ਼ ਗਰਗ, ਪ੍ਰੀਤਮ ਢੀਂਡਸਾ, ਅਤੈ ਸਿੰਘ, ਸਰਬਜੀਤ ਬੇਦੀ, ਜਗਦੀਸ਼, ਬਲਕਰਨ ਵੜਿੰਗ, ਕੇਵਲ ਧਾਲੀਵਾਲ, ਸਤੀਸ਼ ਕੁਮਾਰ ਵਰਮਾ ਆਦਿ ਨਾਟਕਕਾਰਾਂ-ਰੰਗਕਰਮੀਆਂ ਨੇ ਪੰਜਾਬੀ ਨਾਟਕ-ਖੇਤਰ ਨਾਲ ਆਪਣੇ ਆਪ ਨੂੰ ਵਾਬਸਤਾ ਕੀਤਾ ਹੈ। ਪੰਜਾਬੀ ਨਾਟਕ ਵਾਸਤੇ ਇਸ ਸਮੇਂ ਇਹ ਤੱਥ ਵੀ ਮਹੱਤਵ ਵਾਲਾ ਹੈ ਕਿ ਬਹੁਤ ਸਾਰੇ ਸਥਾਪਤ ਗਲਪਕਾਰ ਅਤੇ ਕਵੀ ਵੀ ਥੀਏਟਰ ਵੱਲ ਝੁਕ ਰਹੇ ਹਨ।

ਨਾਵਲਕਾਰ ਗੁਰਦਿਆਲ ਸਿੰਘ, ਕਹਾਣੀਕਾਰ ਬਲਦੇਵ ਸਿੰਘ, ਗੁਰਪਾਲ ਲਿੱਟ, ਦੇਵ ਭਾਰਦਵਾਜ ਕ੍ਰਿਪਾਲ ਕਜ਼ਾਕ, ਪ੍ਰੇਮ ਗੋਰਖੀ, ਕਵੀ ਸੁਰਜੀਤ ਪਾਤਰ ਅਮਿਤੋਜ, ਜੋਗਾ ਸਿੰਘ, ਮਨਜੀਤ ਟਿਵਾਣਾ ਆਦਿਕ ਦਾ ਇਸ ਸਿਨਫ਼ ਵਲ ਆਉਣਾ ਸਾਡੇ ਸਭ ਲਈ ਮੁਬਾਰਕ ਹੈ।

ਇਸ ਗੱਲ ਨੂੰ ਰੱਦ ਨਹੀਂ ਕੀਤਾ ਜਾ ਸਕਦਾ ਕਿ ਇਨਾ ਕੁਝ ਹੋਣ ਦੇ ਬਾਵਜੂਦ ਪੰਜਾਬੀ ਨਾਟਕ ਅਤੇ ਥੀਏਟਰ ਭਾਰਤ ਦੇ ਵਿਕਸਤ ਨਾਟਕਾਂ ਤੇ ਥੀਏਟਰਾਂ ਦੇ ਮੁਕਾਬਲੇ ਅਜੇ ਵੀ ਬਹੁਤ ਪਿੱਛੇ ਹੈ ਅਤੇ ਜੇ ਅਸੀਂ ਸੱਚਮੁੱਚ ਕੁਝ ਕਰਨਾ ਚਾਹੁੰਦੇ ਹਾਂ ਤਾਂ ਸਾਨੂੰ ਆਪਣੇ ਪਛੜੇਵੇਂ ਦਾ ਗਿਆਨ ਵੀ ਹੋਣਾ ਚਾਹੀਦਾ। ਪਰ ਇਸ ਸਮੇਂ ਕਹਿਣ ਵਾਲੀ ਮਹੱਤਵਪੂਰਨ ਗੱਲ ਇਹ ਹੈ ਕਿ ਸਾਨੂੰ ਪੰਜਾਬੀ ਨਾਟ-ਰੰਗਕਰਮੀਆਂ ਨੂੰ ਹੁਣ ਕਿਸੇ ਵੀ ਪ੍ਰਕਾਰ ਦਾ ਅਹਿਸਾਸ-ਏ-ਨਮਤਰੀ ਨਹੀਂ ਹੋਣਾ ਚਾਹੀਦਾ। ਅਸੀ ਉੱਡ ਤਾਂ ਨਹੀਂ ਰਹੇ ਪਰ ਉਡਾਣ ਭਰਨ ਦੀ ਸਥਿਤੀ ਵਿਚ ਜ਼ਰੂਰ ਹਾਂ। ਹਥਲੇ ਅੰਕ ਦੇ ਨਾਟਕਕਾਰਾਂ ਵਲ ਝਾਤੀ ਮਾਰੀਏ ਤਾਂ ਇਕ ਪਾਸੇ ਗੁਆਚੀ ਹੋਈ ਪੀੜ੍ਹੀ ਦੇ ਪੁਨਰ-ਦੀਦਾਰ ਹੋ ਰਹੇ ਹਨ ਅਤੇ ਦੂਜੇ ਪਾਸੇ ਅਸਲੋਂ ਹੀ ਨਵੀ ਪੀੜ੍ਹੀ ਦਿਖਾਈ ਦੇ ਰਹੀ ਹੈ। ਪਿਛਲੇ ਅੰਕਾਂ ਵਿਚ ਪ੍ਰਕਾਸ਼ਿਤ ਅਤੇ ਆਉਣ ਵਾਲੇ ਅੰਕਾਂ ਵਿਚ ਛਪ ਰਹੇ ਨਵੇਂ ਪੰਜਾਬੀ ਨਾਟਕ ਵੀ ਸਾਡੀ ਉਪਰੋਕਤ ਧਾਰਨਾ ਨੂੰ ਬਲ ਦਿੰਦੇ ਹਨ।

'ਮੰਚਣ' ਦਾ ਇਕ ਵਰ੍ਹਾ ਪੂਰਾ ਹੋ ਗਿਆ ਹੈ। ਅਸੀਂ ਆਪਣੇ ਸਾਰੇ ਵਾਇਦਿਆਂ ਨੂੰ ਪੂਰਾ ਕਰਨ ਲਈ ਸਿਰਤੋੜ ਯਤਨ ਕਰ ਰਹੇ ਹਾਂ। ਰੰਗਕ੍ਰਮੀਆਂ ਨੂੰ ਸਕ੍ਰਿਪਟਾਂ ਦੇਣੀਆਂ, ਪੁਰਾਣੇ ਰੰਗਕਰਮੀਆਂ ਅਤੇ ਉਹਨਾਂ ਦੇ ਕੰਮਾਂ ਨੂੰ ਯਾਦ ਕਰਨਾ, ਪੰਜਾਬੀ ਨਾਟਕ ਦੀ ਨਬਜ਼ ਨੂੰ ਪਛਾਣਨਾ, ਵਿਸ਼ਵ ਨਾਟਕ ਦੇ ਚਿੰਤਨ ਨੂੰ ਸਮਝਣਾ, ਸੰਘਰਸ਼ ਕਰ ਰਹੀਆਂ ਰੰਗ-ਮੰਡਲੀਆਂ ਨੂੰ ਜਾਣਨਾ, ਛਪ ਰਹੇ ਤੇ ਖੇਡੇ ਜਾ ਰਹੇ ਮਹੱਤਵਪੂਰਨ ਨਾਟਕਾਂ ਨੂੰ ਨੇੜੇ ਹੋ ਕੇ ਵੇਖਣਾ, ਪੇਸ਼ਕਾਰੀ ਦੀ ਪ੍ਰਕਿਰਿਆ ਨੂੰ ਸਮਝਣਾ ਤੇ ਸਾਰੇ ਦੇਸ ਵਿਚ ਹੋ ਰਹੇ ਪੰਜਾਬੀ ਨਾਟਕ ਦੇ ਤੱਥਾਂ ਨੂੰ ਸੰਭਾਲਣਾ ਸਾਡੇ ਕੁਝ ਜ਼ਿਕਰਯੋਗ ਟੀਚੇ ਸਨ। ਅਸੀਂ ਕੋਸ਼ਿਸ਼ ਕਰਾਂਗੇ ਕਿ ਆਉਣ ਵਾਲੇ ਅੰਕਾਂ ਵਿਚ ਇਨ੍ਹਾਂ ਟੀਚਿਆਂ ਨੂੰ ਹੋਰ ਵੀ ਪਕੇਰੀ ਤਰ੍ਹਾਂ ਯਾਦ ਰੱਖੀਏ ਅਤੇ ਸੁਹਿਰਦਤਾ ਨਾਲ ਪ੍ਰਾਪਤ ਕਰਨ ਦੀ ਕੋਸ਼ਿਸ਼ ਕਰੀਏ। ਪਰ ਅਸੀਂ ਇਹ ਵੀ ਨਹੀਂ ਭੁੱਲੇ ਕਿ 'ਮੰਚਣ' ਕੇਵਲ ਚੰਦਾ ਭੇਜਣ ਵਾਲੇ ਦੋਸਤਾਂ ਨੂੰ ਹੀ ਜਾਵੇਗਾ ਕਿਉਂਕਿ ਅਸੀਂ ਇਸ ਕੋਸ਼ਿਸ਼ ਨੂੰ ਉਦੋਂ ਤਕ ਹੀ ਜਾਰੀ ਰੱਖਣਾ ਚਾਹੁੰਦੇ ਹਾਂ ਜਦ ਤਕ ਇਹ ਆਪਣੇ ਪੈਰਾਂ ਤੇ ਖੜੀ ਹੈ। ਸਾਨੂੰ ਖ਼ੁਸ਼ੀ ਹੈ ਕਿ ਲੇਖਕਾਂ, ਪਾਠਕਾਂ, ਰੰਗਕਰਮੀਆਂ ਤੇ ਸਮੀਖਿਅਕਾਂ ਵਲੋਂ ਸਾਡੇ ਯਤਨਾਂ ਨੂੰ ਭਰਵਾਂ ਹੁੰਗਾਰਾ ਮਿਲਿਆ ਹੈ। ਇਹ ਹੁੰਗਾਰਾ ਸਾਡੀ ਸ਼ਕਤੀ ਹੈ।

...ਤੇ ਨਵਾਂ ਸਾਲ ਮੁਬਾਰਕ !

ਸੰਪਾਦਕ



**ਸਾਂਝਾ ਵਿਹੜਾ**

**ਤੇਰਾ ਸਿੰਘ ਚੰਨ**

ਤੇਰਾ ਸਿੰਘ ਚੰਨ ਪੰਜਾਬ ਦੀ ਰੰਗਮੰਚ ਲਹਿਰ ਦਾ ਇਕ ਮਜ਼ਬੂਤ ਧੁਰਾ ਰਿਹਾ ਹੈ। ਇਪਟਾ ਲਹਿਰ ਦੇ ਉੱਥਾਨ ਸਮੇਂ ਜਿਨ੍ਹਾਂ ਲੇਖਕਾਂ ਨੇ ਪੰਜਾਬੀ ਵਿਚ ਉਪੇਰਾ ਦੀ ਪਿਰਤ ਚਲਾਈ ਉਨ੍ਹਾਂ ਵਿਚੋਂ ਚੰਨ ਦਾ ਨਾਂ ਪ੍ਰਮੁੱਖਤਾ ਨਾਲ ਲਿਆ ਜਾ ਸਕਦਾ ਹੈ। 'ਲੱਕੜ ਦੀ ਲੱਤ' ਵਰਗੇ ਮਿਆਰੀ ਉਪੇਰਿਆਂ ਰਾਹੀਂ ਉਸਨੇ ਅਮਨ ਲਹਿਰ ਵਿਚ ਆਪਣਾ ਸੀਰ ਪਾਇਆ। ਪੰਜਾਬ ਦੀ ਇਪਟਾ ਇਕਾਈ ਵੱਲੋਂ ਉਹਦੇ ਉਪੇਰੇ ਸੈਂਕੜੇ ਵਾਰ ਪਿੰਡਾਂ ਦੀਆਂ ਸੱਥਾਂ ਤੋਂ ਲੈ ਕੇ ਵੱਡੇ ਵੱਡੇ ਸ਼ਹਿਰਾਂ ਤਕ ਖੇਡੇ ਗਏ। ਪੰਜਾਹਵਿਆਂ ਦਾ ਦਹਾਕਾ ਚੰਨ ਦੀਆਂ ਨਾਟਕੀ ਕਿਰਤਾਂ ਦੇ ਮੰਚਣ ਦਾ ਸਿਖਰ ਸੀ। ਉਸਦੀਆਂ ਇਹ ਲਿਖਤਾਂ 'ਲੱਕੜ ਦੀ ਲੱਤ' ਨਾਂ ਦੇ ਉਪੇਰਾ ਸੰਗ੍ਰਹਿ ਦੇ ਰੂਪ ਵਿਚ ਪ੍ਰਕਾਸ਼ਿਤ ਵੀ ਹੋਈਆਂ।

ਇਪਟਾ ਲਹਿਰ ਦੇ ਮੱਠੀ ਪੈਣ ਤੇ ਪੰਜਾਬ ਦੇ ਰਾਜਨੀਤਕ ਹਾਲਾਤ ਦੀ ਤਬਦੀਲੀ ਕਾਰਨ ਚੰਨ ਅਤੇ ਉਸਦੇ ਸਾਥੀਆਂ ਦੀਆਂ ਗਤੀਵਿਧੀਆਂ ਮੱਠੀਆਂ ਪੈ ਗਈਆਂ। ਪਰ ਪਿਛਲੇ ਵਰ੍ਹਿਆਂ ਦੇ ਪੰਜਾਬ ਦੇ ਮੌਜੂਦਾ ਹਾਲਾਤ ਨੇ ਇਨ੍ਹਾਂ ਰੰਗਕਰਮੀਆਂ ਨੂੰ ਮੁੜ ਝੰਜੋੜਿਆ। ਸਾਹਿਤਕ ਪੱਖ ਤੋਂ 'ਮੰਚਣ' ਨੇ ਚੰਨ ਤੇ ਉਸਦੇ ਸਾਥੀਆਂ ਬਾਹਰਲਾ, ਫਰਿਆਦੀ ਆਦਿ ਦੀਆਂ ਯਾਦਾਂ ਨੂੰ ਕੁਰੇਦਿਆ। ਸਿੱਟੇ ਵਜੋਂ ਅਜਿਹੀਆਂ ਯਾਦਾਂ ਸਾਹਮਣੇ ਆ ਰਹੀਆਂ ਹਨ।

ਤੇਰਾ ਸਿੰਘ ਚੰਨ ਇਕ ਪ੍ਰਤੀਬੱਧ ਲੇਖਕ ਹੈ ਤੇ ਉਸਦੀ ਪ੍ਰਤਿਬੱਧਤਾ ਕਮਿਊਨਿਸਟ ਪਾਰਟੀ ਰਾਹੀਂ ਸਮੁੱਚੀ ਮਾਨਵਤਾ ਨਾਲ ਹੈ। ਉਸਨੇ ਆਪਣੀਆਂ ਲਿਖਤਾਂ ਰਾਹੀਂ ਸਾਮਰਾਜੀ ਚਾਲਾਂ ਦਾ ਪਰਦਾ ਫ਼ਾਸ਼ ਕੀਤਾ ਹੈ ਤੇ ਜਬਰ ਦੇ ਖਿਲਾਫ਼ ਲੋਕ-ਰਾਇ ਮਜ਼ਬੂਤ ਕਰਨ ਤੇ ਮਜ਼ਦੂਰਾਂ ਕਿਸਾਨਾਂ ਨੂੰ ਜਾਗ੍ਰਿਤ ਕਰਨ ਦਾ ਬੀੜਾ ਚੁੱਕਿਆ ਹੈ। ਚੰਨ ਦੀ ਇਹ ਰਚਨਾ 'ਸਾਂਝਾ ਵਿਹੜਾ' ਵੀ ਉਸਦੇ ਇਨ੍ਹਾਂ ਵਿਚਾਰਾਂ ਦਾ ਕਾਵਿਕ ਤੇ ਨਾਟਕੀ ਪ੍ਰਗਟਾਵਾ ਹੈ।

ਗੀਤ-ਨਾਟ 'ਸਾਂਝਾ ਵਿਹੜਾ' ਪੰਜਾਬ ਦੇ ਮੌਜੂਦਾ ਹਾਲਾਤ ਤੇ ਭਰਪੂਰ ਵਿਸ਼ਲੇਸ਼ਣੀ ਟਿੱਪਣੀ ਹੈ। ਚੰਨ ਅਨੁਸਾਰ ਹਿੰਦੂ, ਸਿੱਖ, ਮੁਸਲਮਾਨ ਸਭ ਇਕੱਠੇ ਰਹਿੰਦੇ ਹਨ ਤੇ ਉਨ੍ਹਾਂ ਦੀ ਮਿਹਨਤ ਨੂੰ ਲੁੱਟਣ ਹਿੱਤ ਪੂੰਜੀਵਾਦੀ ਵਰਗ ਫਿਰਕਾਪ੍ਰਸਤੀ ਰਾਹੀਂ ਉਨ੍ਹਾਂ ਨੂੰ ਪਾੜਦਾ ਹੈ। ਇਸ ਸਮੱਸਿਆ ਦਾ ਹੱਲ ਸਭ ਦਾ ਇਕੱਠੇ ਹੋ ਕੇ ਇਸ ਵਿਰੁੱਧ ਲੜਨ ਵਿਚ ਹੀ ਹੈ।

ਇਹ ਗੀਤ-ਨਾਟ ਲੋਕ-ਧੁਨਾਂ ਤੇ ਆਧਾਰਿਤ ਹੈ ਤੇ ਇਸ ਵਿਚ ਇਕ ਸ਼ੁਧ ਉਪੇਰੇ ਦੇ ਤੱਤ ਮੌਜੂਦ ਹਨ। 'ਸਾਂਝਾ ਵਿਹੜਾ' ਨਾਲ ਪੰਜਾਬ ਦੇ ਰੰਗਕਰਮੀਆਂ ਦੀ ਇਕ ਸ਼ਕਤੀਸ਼ਾਲੀ ਮੰਚੀ-ਸਕ੍ਰਿਪਟ ਦੀ ਘਾਟ ਪੂਰੀ ਹੋਈ ਹੈ।

ਸ.ਕ.ਵ.

(ਸਟੇਜ ਦੇ ਖੱਬੇ ਤੇ ਸੱਜੇ ਘਰਾਂ ਦੇ ਬੂਹੇ ਵਿਖਾਈ ਦੇਂਦੇ ਹਨ। ਦੋਹਾਂ ਪਾਸਿਆਂ ਤੋਂ ਦੋ ਦੋ ਕੁੜੀਆਂ ਹੱਸਦੀਆਂ ਹੱਸਦੀਆਂ ਸਟੇਜ ਉਤੇ ਆਉਂਦੀਆਂ ਹਨ ਤੇ ਆਉਂਦੀਆਂ ਹੀ ਕਿਕਲੀ ਪਾਉਣੀ ਸ਼ੁਰੂ ਕਰ ਦਿੰਦੀਆਂ ਹਨ।)

ਕੁੜੀਆਂ : ਕਿਕਲੀ ਕਲੀਰ ਦੀ, ਪੱਗ ਰਾਂਝੇ ਵੀਰ ਦੀ
ਦੁਪੱਟਾ ਭੈਣ ਹੀਰ ਦਾ, ਥਾਲ ਭਰਿਆ ਖੀਰ ਦਾ
ਫੱਬਾਂਗੇ ਤੇ ਜੱਚਾਂਗੇ, ਵਿਹੜੇ ਵਿਚ ਨੱਚਾਂਗੇ
ਵਿਹੜੇ ਨੂੰ ਸਜਾਵਾਂਗੇ, ਵੇਲ ਬੂਟੇ ਪਾਵਾਂਗੇ
ਜਿਹੜਾ ਵੈਰੀ ਆਵੇਗਾ, ਅੱਗ ਜੇ ਕੋਈ ਲਾਵੇਗਾ
ਏਸ ਨੂੰ ਬਚਾਵਾਂਗੇ, ਵਾਰੀ ਸਦਕੇ ਜਾਵਾਂਗੇ

(ਨੱਚਦੀਆਂ ਨੱਚਦੀਆਂ ਇਕੱਠੀਆਂ ਇਕ ਪਾਸੇ ਨਿਕਲ ਜਾਂਦੀਆਂ ਹਨ। ਸਟੇਜ ਦੇ ਦੋਹਾਂ ਪਾਸਿਆਂ ਤੋਂ ਦੋ ਦੋ ਮਰਦ ਤੇ ਦੋ ਦੋ ਔਰਤਾਂ ਆਉਂਦੀਆਂ ਹਨ। ਮਰਦਾਂ ਵਿਚ ਦੋ ਹਿੰਦੂ ਮਜ਼ਦੂਰ ਤੇ ਦੋ ਸਿਖ ਕਿਸਾਨ ਹਨ। ਸਾਰੇ ਰਲ ਕੇ ਗਾਂਦੇ ਹਨ।)

ਮਰਦ ਤੇ ਔਰਤਾਂ : ਅਸੀਂ ਹਾਂ ਗਵਾਚੀ ਲੰਮੇ ਸਮਿਆਂ ਤੋਂ ਜ਼ਿੰਦਗੀ ਨੂੰ
ਰਲ ਮਿਲ ਰਹੇ ਹਾਂ ਬਿਤਾ
ਵਿਹੜਾ ਸਾਡਾ ਸਾਂਝਾ ਅਸਾਂ ਸਾਰਿਆਂ ਨੇ ਪੋਚਿਆ ਏ
ਮਿੱਟੀ ਵਿਚ ਚਾਨਣੀ ਰਲਾ
ਇਥੇ ਸਾਡੇ ਬੱਚੇ ਜੰਮੇ, ਖੇਡੇ ਤੇ ਜਵਾਨ ਹੋਏ
ਮਿਹਨਤਾਂ ਦੀ ਰੁੱਖੀ-ਮਿੱਸੀ ਖਾ
ਭੁੱਖ ਤੇ ਗਰੀਬੀ ਨਾਲ ਘੁਲ ਘੁਲ ਵੱਡੇ ਹੋਏ
ਹੌਸਲਾ ਨਹੀਂ ਛੱਡਿਆ ਰਤਾ
ਏਸੇ ਵਿਹੜੇ ਵਿਚ ਅਸਾਂ ਇਮਲੀ ਦੇ ਬੂਟੇ ਹੇਠ
ਸਾਂਝੇ ਕੀਤੇ ਦੁਖ ਸੁਖ ਚਾਅ

ਕੇਵਲ ਔਰਤਾਂ : ਏਸੇ ਵਿਹੜੇ ਵਿਚ ਬੈਠ ਸਾਡੀਆਂ ਗਵਾਂਢਣਾਂ ਨੇ
ਤ੍ਰਿੰਞਣਾਂ 'ਚ ਚਰਖਿਆਂ ਨੂੰ ਡਾਹ
ਪ੍ਰੀਤਾਂ ਤੇ ਮੁਹੱਬਤਾਂ ਦੇ ਮੋਟੇ ਮੋਟੇ ਮੁੱਢੇ ਲਾਹੇ
ਬਿਦ ਬਿਦ ਢੇਰ ਦਿਤੇ ਲਾ
ਏਸੇ ਵਿਹੜੇ ਵਿਚ ਅਸਾਂ ਪੁੱਤਰਾਂ ਨੂੰ ਸਿਹਰੇ ਬੰਨ੍ਹ
ਹਥਾਂ ਉਤੇ ਮਹਿੰਦੀਆਂ ਰਚਾ
ਏਸੇ ਵਿਹੜੇ ਵਿਚ ਧੀਆਂ ਡੋਲੀਆਂ 'ਚ ਅਸਾਂ ਪਾਈਆਂ
ਅਖੀਆਂ 'ਚੋਂ ਅਥਰੂ ਵਹਾ
ਏਸੇ ਵਿਹੜੇ ਵਿਚ ਕਦੇ ਚਾਟੀਆਂ ਨੂੰ ਰਿੜਕਿਆ ਸੀ
ਵੀਣੀਆਂ 'ਚ ਵੰਗਾਂ ਛਣਕਾ



ਕਿਹਾ ਭੈੜਾ ਸਮਾਂ ਆਇਆ ਦੁੱਧ ਦੀ ਨਾ ਛਿਟ ਦਿਸੇ
ਬੱਚਿਆਂ ਦੇ ਮੂੰਹ ਦੇਈਏ ਪਾ
ਵਿਹੜਾ ਸਾਡਾ ਸੁੰਞਾ ਸੁੰਞਾ ਹਰ ਥਾਂ ਉਦਾਸੀ ਛਾਈ
ਹਰ ਪਾਸੇ ਡੁਸਕਦੀ ਹਵਾ
ਨਿਕੇ ਨਿਕੇ ਸੁੱਖ ਸਾਡੇ, ਵੱਡੇ ਵੱਡੇ ਦੁੱਖ ਸਾਡੇ
ਦੱਸ ਕਾਹਦੀ ਭੋਗਦੇ ਸਜ਼ਾ, ਵੇ ਹਾਣੀਉਂ
ਦੱਸੋ ਕਾਹਦੀ ਭੋਗਦੇ ਸਜ਼ਾ

ਦੋਵੇਂ ਮਰਦ : ਸਾਡਾ ਨਹੀਂ ਕਸੂਰ ਹਾਨਣੋ ਸਾਡਾ ਨਹੀਂ ਕਸੂਰ
ਅਸੀਂ ਤਾਂ ਮਿਲਾਂ ਤੇ ਖੇਤਾਂ ਵਿਚ
ਥਕ ਥਕ ਹੋਏ ਚੂਰ ਹਾਨਣੋ, ਥਕ ਥਕ ਹੋਏ ਚੂਰ
ਬਿਨਾਂ ਲੜਨ ਦੇ ਹੱਕ ਨਹੀਂ ਮਿਲਣੇ
ਕਿਉਂ ਹੋਈਏ ਮਜਬੂਰ ਹਾਨਣੋ, ਕਿਉਂ ਹੋਈਏ ਮਜਬੂਰ
ਚੁੱਕੀਏ ਝੰਡੇ, ਲਾਈਏ ਨਾਅਰੇ
ਇਹੋ ਹੈ ਦਸਤੂਰ ਹਾਨਣੋ, ਇਹੋ ਹੈ ਦਸਤੂਰ
ਇਸ ਵਿਹੜੇ ਨੂੰ ਮੁੜ ਕੇ ਕਰੀਏ
ਰਲ ਕੇ ਨੂਰੋ ਨੂਰ ਹਾਨਣੋ, ਰਲ ਕੇ ਨੂਰੋ ਨੂਰ
ਵਿਹਲੜ ਸਾਰੇ ਮਾਰ ਭਜਾਈਏ
ਇਸ ਵਿਹੜੇ ਤੋਂ ਦੂਰ ਹਾਨਣੋ, ਇਸ ਵਿਹੜੇ ਤੋਂ ਦੂਰ

(ਇਤਨੇ ਵਿਚ ਵਿਹੜੇ ਦੇ ਪਿਛਵਾੜੇ ਸ਼ੋਰ ਮਚਦਾ ਹੈ, ਅੱਗਾਂ ਬਲਦੀਆਂ ਹਨ ਤੇ ਆਵਾਜ਼ਾਂ ਆਉਂਦੀਆਂ ਹਨ :)

—ਸਾੜ ਦਿਉ ਇਹ ਮੰਦਰ ਸਾਰਾ
—ਫੂਕ ਦਿਉ ਇਹ ਗੁਰਦੁਆਰਾ
—ਲੂਹ ਸੁਟੋ ਇਹ ਸਾਂਝਾ ਵਿਹੜਾ
—ਝੁਲਸ ਦਿਉ ਫੁੱਲਾਂ ਦਾ ਖੇੜਾ

(ਸਟੇਜ ਤੇ ਹਨੇਰਾ ਹੋ ਜਾਂਦਾ ਹੈ। ਇਕ ਤਲਵਾਰ, ਫਿਰ ਇਕ ਤਰਸ਼ੂਲ ਲਿਸ਼ਕਦੇ ਹਨ। ਸਤਿ ਸ੍ਰੀ ਅਕਾਲ ਬੋਲੇ ਸੋ ਨਿਹਾਲ ਤੇ ਜੈ ਬਜਰੰਗ ਬਲੀ ਦੇ ਨਾਹਰੇ ਗੂੰਜਦੇ ਹਨ। ਘੁਸਮੁਸੇ ਵਿਚ ਇਕ ਬੱਚੇ ਦੀ ਲਾਸ਼ ਚੁੱਕੀ ਇਕ ਔਰਤ ਸਟੇਜ ਉਤੋਂ ਜਾਂਦੀ ਹੈ। ਲਹੂ-ਲੁਹਾਨ ਇਕ ਮੁਟਿਆਰ ਲੜਖੜਾਂਦੀ ਸਟੇਜ ਉਤੋਂ ਹੋਰ ਗੁਜ਼ਰ ਜਾਂਦੀ ਹੈ। ਇਤਨੇ ਵਿਚ ਚਾਨਣ ਹੋ ਜਾਂਦਾ ਹੈ। ਵਿਹੜੇ ਵਿਚ ਇੱਟਾਂ-ਵੱਟੇ ਖਿਲਰੇ ਹੋਏ ਹਨ—ਮਰਦ ਤੇ ਔਰਤਾਂ ਉਦਾਸ ਤੇ ਨਿਮੋਝੂਣ ਹੋਏ ਬਿਟ ਬਿਟ ਇਕ ਦੂਜੇ ਵੱਲ ਵੇਖਦੇ ਹਨ।

ਔਰਤਾਂ : ਭੁੱਖ ਤੇ ਗਰੀਬੀ ਨਾਲ ਜੂਝਦੇ ਸਾਂ ਉਪਰੋਂ
ਇਹ ਕਿਹੜੀ ਆ ਗਈ ਬਲਾ

ਵੇ ਹਾਣੀਓ ਇਹ ਕਿਹੜੀ ਆ ਗਈ ਬਲਾ
ਪਹਿਲਾਂ ਹੀ ਉਦਾਸ ਤੇ ਵਿਹੂਣਾ ਸੀ ਇਹ ਸਾਂਝਾ ਵਿਹੜਾ
ਖੇਹ ਦਿੱਤੀ ਕਿਸ ਨੇ ਉਡਾ
ਵੇ ਹਾਣੀਓ, ਖੇਹ ਦਿੱਤੀ ਕਿਸ ਨੇ ਉਡਾ
ਕਿਸ ਆ ਕੇ ਇਹਦੇ ਵਿਚ ਲਹੂ ਦਾ ਤਰੌਂਕਾ ਦਿੱਤਾ
ਖੂਨ ਵਿਚ ਦਿੱਤਾ ਹੈ ਨੁਹਾ
ਵੇ ਹਾਣੀਓ, ਖੂਨ ਵਿਚ ਦਿੱਤਾ ਹੈ ਨੁਹਾ
ਕਿਹੜੇ ਹੱਥ ਆ ਕੇ ਸਾਡੀ ਇਮਲੀ ਨੂੰ ਝੁਲਸਿਆ ਏ
ਕਿਸ ਦਿੱਤਾ ਆ ਕੇ ਲਾਂਬੂ ਲਾ
ਵੇ ਹਾਣੀਓ, ਕਿਸ ਦਿੱਤਾ ਆ ਕੇ ਲਾਂਬੂ ਲਾ

(ਦੋਵੇਂ ਮਰਦ ਇਕ ਪਾਸਿਓਂ ਅੰਦਰ ਜਾ ਕੇ ਇਕ ਡਰਾਉਣੀ ਔਰਤ ਨੂੰ ਪਕੜ ਲਿਆਉਂਦੇ ਹਨ ਜਿਸ ਦੇ ਕਪੜਿਆਂ 'ਤੇ ਤਲਵਾਰ ਅਤੇ ਤਰਸ਼ੂਲ ਬਣੀ ਹੋਈ ਹੈ । ਉਸ ਨੀਲੇ ਪੀਲੇ ਸਾਵੇ ਕਪੜੇ ਪਾਏ ਹੋਏ ਹਨ । ਦੰਦ ਬਾਹਰ ਨਿਕਲੇ ਹੋਏ ਹਨ ਤੇ ਬਹੁਤ ਭਿਆਨਕ ਵਿਖਾਈ ਦੇਂਦੀ ਹੈ ।)

ਮਰਦ : ਇਹ ਉਹ ਬਲਾ ਜਿਨੇ ਸਾਡਾ ਵਿਹੜਾ ਝੁਲਸਿਆ ਹੈ
ਲਹੂ ਨਾਲ ਦਿੱਤਾ ਸੂ ਨੁਹਾ
ਨੀ ਹਾਨਣੇਂ ਲਹੂ ਨਾਲ ਦਿਤਾ ਸੂ ਨੁਹਾ
ਆਉ ਇਹਨੂੰ ਪੁਛੀਏ ਤੂੰ ਕੌਣ ਹੈ ਤੇ ਕਿਥੋਂ ਆਈ
ਚਾਰੇ ਪਾਸੇ ਅੱਗਾਂ ਰਹੀ ਲਾ
ਨੀ ਹਾਨਣੇਂ ਚਾਰੇ ਪਾਸੇ ਅੱਗਾਂ ਰਹੀ ਲਾ

ਮਰਦ : ਬੋਲ ਬੋਲ ਨੀ ਚੁੜੇਲੇ ਹੁਣੇ ਬੋਲ ਤੂੰ ਇਸੇ ਵੇਲੇ
ਤੇ ਔਰਤਾਂ ਕਿਉਂ ਤੂੰ ਆਈ ਸਾਡੇ ਵਿਹੜੇ, ਕਿਉਂ ਸਾੜੇ ਤੂੰ ਸਾਡੇ ਖੇੜੇ ?
ਕਿਸ ਨੇ ਤੈਨੂੰ ਇਥੇ ਘਲਿਆ ਜਿਸ ਨੇ ਸਾਡਾ ਹਾਸਾ ਸਲਿਆ ?
ਬੋਲ ਬੋਲ ਨੀ ਚੁੜੇਲੇ ਹੁਣੇ ਬੋਲ ਤੂੰ ਇਸੇ ਵੇਲੇ

(ਸਾਰੇ ਉਸ ਨੂੰ ਛਿੱਬੀਆਂ ਦੇਂਦੇ ਹਨ, ਉਹ ਉਥੋਂ ਭੱਜਣ ਦੀ ਕੋਸ਼ਿਸ਼ ਕਰਦੀ ਹੈ, ਲੋਕ ਉਸ ਨੂੰ ਫਿਰ ਫੜ ਲੈਂਦੇ ਹਨ)

ਚੁੜੇਲ : ਦਸਦੀ ਹਾਂ ਪਰ ਪਹਿਲਾਂ ਛੱਡੋ, ਮੇਰੇ ਤੇ ਨਾ ਗੁੱਸਾ ਕੱਢੋ
ਔਰਤਾਂ : ਨਾ ਛੱਡਿਆ ਜੇ ਨਾ ਛੱਡਿਆ ਜੇ ਏਸ ਚੁੜੇਲ ਨੂੰ ਨਾ ਛੱਡਿਆ ਜੇ
ਨਹੀਂ ਤਾਂ ਇਹ ਕੁਲਹਿਣੀ ਭਜ ਕੇ ਹੋਰ ਵੀ ਵਿਹੜੇ ਲੂਹ ਦੇਵੇਗੀ।
ਚੁੜੇਲ : ਮੇਰਾ ਨਾਂ ਹੈ ਫ਼ਿਰਕਾਪ੍ਰਸਤੀ, ਮੇਰੇ ਲਈ ਹੈ ਜ਼ਿੰਦਗੀ ਸਸਤੀ
ਮੇਰਾ ਕੋਈ ਵੀ ਧਰਮ ਨਹੀਂ ਹੈ, ਮੇਰਾ ਕੋਈ ਵੀ ਕਰਮ ਨਹੀਂ ਹੈ



ਸਾਰੇ ਫਿਰ ਕਿਸ ਲਈ ਤੂੰ ਮੰਦਰ ਢਾਹੇ, ਕਿਸ ਲਈ ਸਾੜੇ ਗੁਰਦੁਆਰੇ ?
ਕਿਸ ਲਈ ਸਾਡੇ ਵਿਹੜੇ ਆ ਕੇ, ਤੂੰ ਖਲੇਰੇ ਇਹ ਅੰਗਿਆਰੇ ?
ਪਾਟੇ ਕਪੜੇ ਵੀ ਲੂਹ ਦਿਤੇ, ਢਾਹ ਦਿਤੇ ਤੂੰ ਸਾਡੇ ਢਾਰੇ
ਤੂੰ ਕੀ ਖਟਿਆ ਇਸ ਦੇ ਵਿਚੋਂ, ਬੋਲ ਬੋਲ ਨੀ ਚੰਦਰੀਏ ਨਾਰੇ ?
(ਸਾਰੇ ਛਿਬੀਆਂ ਦੇਂਦੇ ਹਨ)

ਚੁੜੇਲ : ਮੇਰਾ ਨਹੀਂ ਕਸੂਰ ਵੇ ਲੋਕੋ, ਮੇਰਾ ਨਹੀਂ ਕਸੂਰ
ਮੈਨੂੰ ਭੇਜਣ ਵਾਲਾ ਇਥੋਂ ਬੈਠਾ ਹੋਇਆ ਜੇ ਦੂਰ

ਸਾਰੇ : ਕਿਹੜਾ ਹੈ ਦਸ ਉਹ ਹਤਿਆਰਾ ਜਿਸ ਨੂੰ ਨਾ ਇਹ ਵਿਹੜਾ ਪਿਆਰਾ ?
(ਚੁੜੇਲ ਚੁਪ ਰਹਿੰਦੀ ਹੈ)
ਬੋਲ ਬੋਲ ਕਿਉਂ ਚੁੱਪ ਤੂੰ ਸਾਧੀ, ਨਾ ਬੋਲਣ ਦੀ ਸੌਂਹ ਤੂੰ ਖਾਧੀ ?

ਚੁੜੇਲ : (ਮਨਬਚਨੀ) ਮੈਂ ਹਾਂ ਬੜੀ ਕਸੂਤੀ ਫਾਥੀ, ਇਥੇ ਨਹੀਂ ਕੋਈ ਮੇਰਾ ਸਾਥੀ
ਉਸ ਦਾ ਨਾਂਅ ਮੈਂ ਕੀਹਨੂੰ ਦੱਸਾਂ ? ਨਾ ਦੱਸਾਂ ਤਾਂ ਏਥੇ ਫਸਾਂ
ਮੈਨੂੰ ਜਿਸ ਭੇਜਿਆ ਇਥੇ, ਤੁਸਾਂ ਤੋਂ ਉਹ ਨਹੀਂ ਭੁੱਲਿਆ
ਜਿਦ੍ਹੇ ਕਾਰਨ ਤੁਹਾਡੀ ਕਿਰਤ ਦਾ, ਲਹੂ ਸਦਾ ਹੈ ਡੁਲ੍ਹਿਆ
ਜਿਦ੍ਹੀ ਮਿੱਲ ਵਿਚ ਤੁਹਾਡਾ, ਲਹੂ ਪਸੀਨਾ ਤੇਲ ਬਣਦਾ ਹੈ
ਤੁਹਾਡੇ ਹੌਕਿਆਂ ਦਾ ਧੂੰ ਜਿਦ੍ਹੀ ਚਿਮਨੀ ਚੋਂ ਛਣਦਾ ਹੈ
ਜਿਦ੍ਹਾ ਹੱਥ ਤੁਹਾਡਿਆਂ ਖੇਤਾਂ ਦੇ ਸਿੱਟੇ ਤਰੁੰਡ ਲੈਂਦਾ ਹੈ
ਤੁਹਾਡੇ ਹੱਕ ਤੇ ਮਿਹਨਤ ਦੀ ਕਮਾਈ ਫੁੰਡ ਲੈਂਦਾ ਹੈ

ਸਾਰੇ : ਪਰ ਉਸ ਤੇਰੇ ਤੋਂ ਕੰਮਜਾਤੇ, ਸਾਡੇ ਘਰ ਕਿਉਂ ਲਵਾਏ ਮੁਆਤੇ ?
ਕਿਉਂ ਸੜਵਾਏ ਗੁਰਦੁਆਰੇ, ਪੰਨੇ ਗੁਰੂ ਗਰੰਥ ਦੇ ਪਾੜੇ
ਗਾਂ ਦੇ ਕੰਨ ਮੰਦਰੀਂ ਸੁਟਵਾਏ, ਵੀਰਾਂ ਦੇ ਸੰਗ ਵੀਰ ਲੜਾਏ

ਚੁੜੇਲ : ਮੈਂ ਜੇ ਬੋਲਾਂ ਸੁਣ ਸਕੋਗੇ ?
ਸਾਰੇ ਲੋਕ : ਸੁਣ ਸਕਾਂਗੇ ਸੁਣ ਸਕਾਂਗੇ
ਚੁੜੇਲ : ਭੇਦ ਜੇ ਖੋਲ੍ਹਾਂ ਸੁਣ ਸਕੋਗੇ ?
ਸਾਰੇ ਲੋਕ : ਸੁਣ ਸਕਾਂਗੇ ਸੁਣ ਸਕਾਂਗੇ
ਚੁੜੇਲ : ਤੁਸੀਂ ਹੋ ਇਸਦੇ ਜ਼ਿੰਮੇਵਾਰ, ਜੋ ਹੋਇਆ ਇਹ ਅਤਿਆਚਾਰ
ਸਾਰੇ ਲੋਕ : (ਗੁੱਸੇ ਵਿਚ ਆ ਕੇ) ਅਸੀਂ ਹਾਂ ਇਸ ਦੇ ਜ਼ਿੰਮੇਦਾਰ ? ਕੀ ਬਕਨੀ ਏ ?
ਅਸਾਂ ਇਹ ਕੀਤੇ ਅਤਿਆਚਾਰ, ਕੀ ਬਕਨੀ ਏ ?
ਅਸੀਂ ਤਾਂ ਖੁਦ ਹਾਂ ਸਿਰਜਣਹਾਰ,
ਅਸਾਂ ਬਣਾਏ ਝੁੱਗੀਆਂ ਢਾਰੇ। ਮੰਦਰ ਮਸਜਦ ਗੁਰਦੁਆਰੇ
ਆਪ ਬਣਾ ਕੇ ਆਪੇ ਢਾਹੀਏ ? ਆਪਣੇ ਘਰ ਖੁਦ ਅੱਗਾਂ ਲਾਈਏ ?

ਨੀ ਕਮਜਾਤੇ ਕੀ ਬਕਦੀ ਏਂ ? ਸਚ ਕਹਿਣੋਂ ਹੁਣ ਕਿਉਂ ਝਕਦੀ ਏ ?
ਬੋਲ ਬੋਲ ਸਚ ਬੋਲ ਚੁੜੇਲੇ, ਨਹੀਂ ਤਾਂ ਤੇਰੇ ਕਢੋਂਏ ਡਲੇ

ਚੁੜੇਲ : ਕਿਉਂ ਗੁਸੇ 'ਚ ਆ ਕੇ ਇਸ ਤਰ੍ਹਾਂ ਅੱਖਾਂ ਵਿਖਾਉਂਦੇ ਹੋ ?
ਕਿਉਂ ਵੱਟ ਵੱਟ ਕੇ ਹੂਰੇ ਇਸ ਤਰ੍ਹਾਂ ਮੈਨੂੰ ਡਰਾਉਂਦੇ ਹੋ ?
ਤੁਸੀਂ ਮਿੱਲਾਂ 'ਚ ਜਾ ਕੇ ਲਹੂ ਜਦੋਂ ਆਪਣਾ ਸੁਕਾਉਂਦੇ ਹੋ
ਜਦੋਂ ਭੱਠੀ 'ਚ ਬਾਲਣ ਆਪਣੇ ਹੱਡਾਂ ਦਾ ਪਾਉਂਦੇ ਹੋ
ਜਦੋਂ ਸੁੱਤੇ ਹੋਏ ਖੇਤਾਂ ਨੂੰ ਤੜਕੇ ਜਾ ਕੇ ਜਗਾਉਂਦੇ ਹੋ
ਜਦੋਂ ਸਿੱਟਿਆਂ 'ਚ ਮੁੜਕੇ ਆਪਣੇ ਦੇ ਬੀਜ ਪਾਉਂਦੇ ਹੋ
ਜਦੋਂ ਫਿਰ ਵੀ ਤੁਹਾਡੇ ਬਾਲ ਭੁਖੇ ਰੋ ਕੇ ਸੌਂਦੇ ਨੇ
ਤੁਹਾਡੀ ਕਿਰਤ ਤੇ ਵਿਹਲੜ ਜਦੋਂ ਮੌਜਾਂ ਉਡਾਉਂਦੇ ਨੇ

ਸਾਰੇ ਲੋਕ : ਇਹ ਤਾਂ ਸਾਨੂੰ ਸਭ ਪਤਾ ਹੈ, ਅਗੇ ਬੋਲ ਅਗੇ ਬੋਲ
ਭੇਦ ਜੋ ਕਹਿਨੀ ਏਂ, ਉਹ ਖੋਲ੍ਹ, ਛੇਤੀ ਖੋਲ੍ਹ

ਚੁੜੇਲ : ਤੁਸੀਂ ਦਾਤੀ ਹਥੌੜੇ ਫਿਰ, ਜਦੋਂ ਹੱਥਾਂ 'ਚ ਫੜਦੇ
ਜਦੋਂ ਹੱਕਾਂ ਦੀ ਖਾਤਰ, ਹੋ ਕੇ ਇਕ ਸੰਗਰਾਮ ਲੜਦੇ
ਜਦੋਂ ਝੰਡੇ ਲਹਿਰਾਉਂਦੇ, ਉਸ ਦੀ ਹਿੱਕ ਉਤੇ ਚੜ੍ਹਦੇ
ਜਦੋਂ ਘੋਲਾਂ ਦੀ ਅਗਨੀ, ਪਤੰਗਿਆਂ ਵਾਂਗ ਸੜਦੇ

ਸਾਰੇ ਲੋਕ : ਅਸੀਂ ਤਾਂ ਹੁਣ ਵੀ ਲੜਦੇ ਹਾਂ
ਅਤੇ ਘੋਲਾਂ ਦੀ ਅਗਨੀ ਵਿਚ ਹੁਣ ਵੀ ਸੜਦੇ ਹਾਂ

ਚੁੜੇਲ : ਜਦੋਂ ਜਾਬਰ ਦੀ ਗੋਲੀ ਪੁਲਸ, ਤੁਹਾਨੂੰ ਰੋਕ ਨਹੀਂ ਸਕਦੀ
ਤੁਹਾਡੀ ਏਕਤਾ ਦੀ ਚੜਤ ਨੂੰ, ਉਹ ਟੋਕ ਨਹੀਂ ਸਕਦੀ

ਸਾਰੇ ਲੋਕ : ਅਸਾਡੀ ਏਕਤਾ ਤਾਂ ਹੋਰ ਵੀ ਮਜ਼ਬੂਤ ਹੋਵੇਗੀ
ਇਹ ਛਾਤੀ ਤਾਣ ਕੇ ਆਪਣੀ ਅਗੇਰੇ ਜਾ ਖਲੋਵੇਗੀ

ਚੁੜੇਲ : ਜਦ ਉਸ ਕੋਲ ਕੋਈ ਇਹਦੇ ਬਿਨਾਂ ਚਾਰਾ ਨਹੀਂ ਰਹਿੰਦਾ
ਤਾਂ ਤੁਹਾਡੀ ਏਕਤਾ ਤੋੜਨ ਲਈ ਮੈਨੂੰ ਹੈ ਉਹ ਕਹਿੰਦਾ
ਮੈਂ ਝਟ ਉਹਦੇ ਹੁਕਮ ਤੇ ਇਕ ਭਿਅੰਕਰ ਨਾਚ ਨਚਦੀ ਹਾਂ
ਧਰਮ ਦੀ ਪਾ ਕੇ ਮਾਲਾ 'ਇਕ ਅਨੋਖਾ ਸਾਂਗ ਰਚਦੀ ਹਾਂ
ਕਿਤੇ ਮੰਦਰਾਂ ਦੇ ਅੰਦਰ ਮੈਂ ਗਊ ਦਾ ਮਾਸ ਸੁਟਦੀ ਹਾਂ
ਕਿਤੇ ਬੀੜਾਂ ਦੇ ਪੰਨੇ ਪਾੜਦੀ ਪਿਪਲਾਂ ਨੂੰ ਪੁਟਦੀ ਹਾਂ
ਤੁਹਾਡੀ ਏਕਤਾ ਨੂੰ ਫਿਰ ਮੈਂ ਨਾਗਣ ਬਣਕੇ ਡਸਦੀ ਹਾਂ
ਤੁਹਾਨੂੰ ਝਟ ਲੜਾਕੇ ਆਪੋ ਵਿਚ ।ਮੈਂ ਖੂਬ ਹਸਦੀ ਹਾਂ
(ਠਹਾਕਾ ਲਗਾ ਕੇ ਜ਼ੋਰ ਦੀ ਹੱਸਦੀ ਹੈ। ਲੋਕ ਗੁੱਸੇ ਵਿਚ ਉਸ ਨੂੰ ਫੜ ਲੈਂਦੇ ਹਨ।)



ਔਰਤਾਂ : ਇਸ ਕੁਲਛਣੀ ਆਫਤ ਤੋਂ ਬਈ ਬਚ ਕੇ ਰਹਿਣਾ
ਮਰਦ : ਬਚ ਕੇ ਰਹਿਣਾ ਬਚ ਕੇ ਰਹਿਣਾ
ਔਰਤਾਂ : ਚੰਦਰੀ ਏਸ ਮੁਸੀਬਤ ਤੋਂ ਬਈ ਬਚ ਕੇ ਰਹਿਣਾ
ਮਰਦ : ਬਚ ਕੇ ਰਹਿਣਾ, ਬਚ ਕੇ ਰਹਿਣਾ
ਔਰਤਾਂ : ਨਾਗਣ ਏਸ ਜ਼ਹਿਰੀਲੀ ਤੋਂ ਬਈ ਬਚ ਕੇ ਰਹਿਣਾ
ਮਰਦ : ਬਚ ਕੇ ਰਹਿਣਾ, ਬਚ ਕੇ ਰਹਿਣਾ
ਔਰਤਾਂ : ਇਸ ਸਾਵੀ, ਪੀਲੀ, ਨੀਲੀ ਤੋਂ ਬਈ ਬਚ ਕੇ ਰਹਿਣਾ
ਮਰਦ : ਬਚ ਕੇ ਰਹਿਣਾ, ਬਚ ਕੇ ਰਹਿਣਾ

ਸਾਰੇ ਮਿਲ ਕੇ : ਇਸ ਨੂੰ ਜੀਉਂਦਾ ਮੂਲ ਨਾਂ ਛੱਡੋ
ਇਸ ਦਾ ਫਸਤਾ ਹੁਣੇ ਹੀ ਵਢੋ
ਪੁਟੋ ਨੀ ਇਹਦੀ ਗੁੜ੍ਹੀ ਪੁਟੋ, ਇਸ ਨੂੰ ਡੂੰਘੀ ਖੱਡ ਵਿਚ ਸੁਟੋ
ਇਹਨੂੰ ਉਸ ਦੇ ਵਿਚ ਦਬਾਵੋ, ਇਸ ਦੇ ਉਤੇ ਮਿੱਟੀ ਪਾਵੋ

(ਉਹ ਚੁੜੇਲ ਨੂੰ ਭੁੰਜੇ ਸੁੱਟ ਲੈਂਦੇ ਹਨ। ਉਸ ਦੇ ਆਲੇ ਦੁਆਲੇ ਖੜੇ ਹੋ ਜਾਂਦੇ ਹਨ। ਮਜ਼ਦੂਰ ਹਥੌੜੇ ਤੇ ਕਿਸਾਨ ਦਾਤੀਆਂ ਉਚੀਆਂ ਕਰਦੇ ਹਨ)

ਮਰਦ : ਸਾਡਾ ਏਕਾ ਜ਼ਿੰਦਾਬਾਦ
ਔਰਤਾਂ : ਜ਼ਿੰਦਾਬਾਦ, ਜ਼ਿੰਦਾਬਾਦ
ਇਕਠੇ : ਆਪੋ ਦੇ ਵਿਚ ਲੜ ਕੇ ਐਵੇਂ ਕਿਉਂ ਹੋਈਏ ਬਰਬਾਦ ?
ਸਾਡਾ ਏਕਾ ਜ਼ਿੰਦਾਬਾਦ

(ਇੰਨੇ ਵਿਚ ਦੋਹਾਂ ਪਾਸਿਆਂ ਤੋਂ ਮਰਦ ਅਤੇ ਔਰਤਾਂ ਆ ਰਲਦੀਆਂ ਹਨ । ਇਹਨਾਂ ਵਿਚ ਵਪਾਰੀ ਕਲਰਕ, ਬੁਧਜੀਵੀ ਤੇ ਮੁਸਲਮਾਨ ਵੀ ਸ਼ਾਮਲ ਹਨ)

ਅਸੀਂ ਵੀ ਤੁਹਾਡੇ ਨਾਲ ਹਾਂ ਸਾਰੇ, ਘੋਲ ਅਸਾਡੇ ਸਾਂਝੇ ਨੇ, ਸਾਂਝੇ ਨੇ
ਸਾਝੀਆਂ ਸਧਰਾਂ, ਸਾਝੀਆਂ ਆਸਾਂ, ਬੋਲ ਅਸਾਡੇ ਸਾਂਝੇ ਨੇ, ਸਾਂਝੇ ਨੇ

ਸਾਰੇ ਮਿਲਕੇ : ਸਾਡਾ ਏਕਾ ਜ਼ਿੰਦਾਬਾਦ, ਜ਼ਿੰਦਾਬਾਦ, ਜ਼ਿੰਦਾਬਾਦ
ਆਪੋ ਦੇ ਵਿਚ ਲੜ ਕੇ ਐਵੇਂ ਕਿਉਂ ਹੋਈਏ ਬਰਬਾਦ ?
ਸਾਡੇ ਮੰਦਰ ਗੁਰਦੁਆਰੇ ਸਾਂਝੇ ਨੇ, ਸਾਂਝੇ ਨੇ
ਮਸਜਦ ਸਾਂਝੀ, ਠਾਕੁਰ ਦੁਆਰੇ ਸਾਂਝੇ ਨੇ, ਸਾਂਝੇ ਨੇ
ਸਾਡਾ ਏਕਾ ਜ਼ਿੰਦਾਬਾਦ, ਜ਼ਿੰਦਾਬਾਦ, ਜ਼ਿੰਦਾਬਾਦ
ਆਪੋ ਦੇ ਵਿਚ ਲੜ ਕੇ ਐਵੇਂ ਕਿਉਂ ਹੋਈਏ ਬਰਬਾਦ ?
ਸਾਡੇ ਦੁਸ਼ਮਣ ਤੇ ਹੱਤਿਆਰੇ ਸਾਂਝੇ ਨੇ, ਸਾਂਝੇ ਨੇ
ਮੁੱਕੇ ਸਾਂਝੇ ਹੱਥ ਕਰਾਰੇ, ਸਾਂਝੇ ਨੇ, ਸਾਝੇ ਨੇ
ਸਾਡੇ ਨਾਅਰੇ ਤੇ ਜੈਕਾਰੇ ਸਾਂਝੇ ਨੇ, ਸਾਂਝੇ ਨੇ
ਸਾਡਾ ਏਕਾ ਜ਼ਿੰਦਾਬਾਦ, ਜ਼ਿੰਦਾਬਾਦ, ਜ਼ਿੰਦਾਬਾਦ

ਆਪੋ ਦੇ ਵਿਚ ਲੜ ਕੇ ਐਵੇਂ ਕਿਉਂ ਹੋਈਏ ਬਰਬਾਦ ?
ਸਾਂਝੀਆਂ ਮਿਲਾਂ ਖੇਤ ਤੇ ਢਾਰੇ ਸਾਂਝੇ ਨੇ, ਸਾਂਝੇ ਨੇ
ਸਾਂਝੇ ਨਾਚ ਤੇ ਗੀਤ ਪਿਆਰੇ, ਸਾਂਝੇ ਨੇ, ਸਾਂਝੇ ਨੇ
ਸਾਂਝਾ ਵਿਹੜਾ ਲੋਕ ਇਹ ਸਾਰੇ, ਸਾਂਝੇ ਨੇ, ਸਾਂਝੇ ਨੇ
ਸਾਡਾ ਏਕਾ ਜ਼ਿੰਦਾਬਾਦ, ਜ਼ਿੰਦਾਬ ਦ ਜ਼ਿੰਦ ਬਾਦ ?
ਆਪੋ ਦੇ ਵਿਚ ਲੜ ਕੇ ਐਵੇਂ, ਕਿਉਂ ਹੋਈਏ ਬਰਬਾਦ
ਸਾਡਾ ਏਕਾ ਜ਼ਿੰਦਾਬਾਦ, ਜ਼ਿੰਦਾਬਾਦ, ਜ਼ਿੰਦਾਬਾਦ ।

(ਗਾਂਦੇ ਗਾਂਦੇ ਸਟੇਜ ਦੇ ਦੋਹਾਂ ਪਾਸਿਆਂ ਵੱਲ ਚਲੇ ਜਾਂਦੇ ਹਨ)

0

ਮੰਡਲੀਆਂ ਤ੍ਰਿਮਾਹੀਨਾਮਾ' ਵਿਚ ਛਾਪਣ ਹਿਤ ਆਪਣੀਆਂ ਪੇਸ਼ਕਾਰੀਆਂ ਬਾਰੇ ਜਾਣਕਾਰੀ ਇਸ ਪ੍ਰੋਫਾਰਮੇ ਉਤੇ ਭੇਜਣ :

ਮੰਡਲੀ ਦਾ ਨਾਮ..... ..........................................

| ਨਾਟਕ ਦਾ ਨਾਮ | ਲੇਖਕ | ਨਿਰਦੇਸ਼ਕ |
|---|---|---|
| 1.......................... | .................. | .................. |
| 2.......................... | .................. | .................. |
| ਸਥਾਨ.......................... | .................. | .................. |

ਕਲਾਕਾਰਾਂ ਦੇ ਨਾਮ :

| | | |
|---|---|---|
| 1.......................... | 2.................. | 3.................. |
| 4.......................... | 5.................. | 6.................. |
| 7.......................... | 8.................. | 9.................. |

ਤਕਨੀਕੀ ਵਿਸ਼ੇਸ਼ਗਾਂ ਦੇ ਨਾਮ :

| | | |
|---|---|---|
| 1.......................... | .................. | .................. |

ਦਸਤਖਤ : ਪਤਾ :



ਦੀਦਾਰ ਸਿੰਘ ਪੰਜਾਬੀ ਦਾ ਅਜਿਹਾ ਕਵੀ ਤੇ ਨਾਟਕਕਾਰ ਹੈ ਜਿਸ ਨੂੰ ਉਸਦੇ ਹਾਣ ਦੀ ਸਮੀਖਿਆ ਨਹੀਂ ਪ੍ਰਾਪਤ ਹੋਈ। 'ਸੁਮੇਲ' ਅਤੇ 'ਮਹਾਂ ਪੰਡਿਤ ਚਾਰਵਾਕ' ਉਸਦੇ ਸਾਹਿਤਕ ਹਲਕਿਆਂ ਵਿਚ ਚਰਚਿਤ ਕਾਵਿ-ਨਾਟਕ ਹਨ। ਇਸ ਤੋਂ ਪਹਿਲਾਂ ਕਿ ਉਹ ਆਪਣੀਆਂ ਹੋਰ ਨਾਟ-ਰਚਨਾਵਾਂ ਨੂੰ ਛਾਪ ਜਾਂ ਮੰਚ ਤੇ ਸਾਕਾਰ ਕਰ ਸਕਦਾ ਉਸਦਾ ਦੇਹਾਂਤ ਹੋ ਗਿਆ। ਸਾਡੀ ਖ਼ੁਸ਼ਕਿਸਮਤੀ ਨੂੰ ਉਸਦੀਆਂ ਕੁਝ ਨਾਟ-

**ਕਤਲਗਾਹ**

ਰਚਨਾਵਾਂ ਦੇ ਖਰੜੇ ਪੰਜਾਬ ਯੂਨੀਵਰਸਿਟੀ ਦੇ ਡਾ. ਕੇਸਰ ਸਿੰਘ ਕੇਸਰ ਪਾਸ ਮਹਿਫ਼ੂਜ਼ ਪਏ ਹਨ। ਉਨ੍ਹਾਂ ਕ੍ਰਿਤਾਂ ਦੇ ਪਾਠ ਤੋਂ ਇਹ ਪ੍ਰਭਾਵ ਮਿਲਿਆ ਹੈ ਕਿ ਜਿਵੇਂ ਸ਼ਾਇਦ ਲੇਖਕ ਅਜੇ ਇਨ੍ਹਾਂ ਦੀ ਸੋਧ ਕਰ ਰਿਹਾ ਸੀ। ਦੀਦਾਰ ਸਿੰਘ ਨੇ ਕਾਵਿ-ਨਾਟਕ 'ਕਤਲਗਾਹ' ਦਾ ਪਹਿਲਾ ਖਰੜਾ ਅਕਤੂਬਰ 1964 ਵਿਚ ਲਿਖਿਆ। ਨਾਟਕਕਾਰ ਨੇ ਇਸ ਰਚਨਾ ਨੂੰ 'ਪਿਆਰ ਵਿਗੋਚਾ' ਦਾ ਨਾਂ ਦਿੱਤਾ। ਪਰ 'ਕਤਲਗਾਹ' ਦਾ ਪ੍ਰਸਤੁਤ ਰੂਪ ਮੂਲ ਖਰੜੇ ਦਾ ਸੰਖੇਪ ਵੀ ਹੈ ਤੇ ਕਿਤੇ ਕਿਤੇ ਵਿਸਤਾਰ ਵੀ। 'ਮਚਣ' ਨਾਟ-ਮੰਡਲੀਆਂ ਦੀ 'ਸਕ੍ਰਿਪਟ' ਦੀ ਘਾਟ ਨੂੰ ਪੂਰਾ ਕਰਨ ਲਈ ਵਚਨ-ਬੱਧ ਹੈ। ਅਸੀਂ 'ਕਤਲਗਾਹ' ਦੇ ਪ੍ਰਕਾਸ਼ਨ ਤੇ ਸੰਪਾਦਨ ਦੋਹਾਂ ਪਿੱਛੇ ਉਪਰੋਕਤ ਲੋੜ ਨੂੰ ਵੀ ਸਾਹਮਣੇ ਰੱਖ ਰਹੇ ਹਾਂ।

ਪੰਜਾਬੀ ਸਾਹਿਤ ਵਿਚ ਕਾਵਿ-ਨਾਟਕ ਦੀ ਬੜੀ ਨਿਰਬਲ ਜਿਹੀ ਪਰੰਪਰਾ ਹੈ। ਪੰਜਾਬੀ ਕਾਵਿ-ਨਾਟਕ ਨੇ ਗੰਭੀਰ ਵਿਸ਼ਿਆਂ ਦੀ ਚੋਣ ਕੀਤੀ ਪਰ ਮੰਚ ਨਾਲ ਕੋਈ ਰਿਸ਼ਤਾ ਨਹੀਂ ਬਣਾਇਆ। ਜਿਥੇ ਇਹ ਕਾਵਿ-ਨਾਟਕ ਮੰਚ ਨਾਲ ਜੁੜੇ ਹਨ ਉਥੇ ਵਿਸ਼ੇ ਦੀ ਗੰਭੀਰਤਾ ਨੂੰ ਤਿਆਗ ਦਿੱਤਾ ਗਿਆ। ਸਿਰਫ਼ ਇਪਟਾ ਲਹਿਰ ਦੇ ਕੁੱਝ ਨਾਟਕ ਅਪਵਾਦ ਵਜੋਂ ਪੇਸ਼ ਕੀਤੇ ਜਾ ਸਕਦੇ ਹਨ ਜਿਨ੍ਹਾਂ ਨੇ ਮੰਚ ਉਤੇ ਓਪੇਰੇ ਦਾ ਰੂਪ ਧਾਰਨ ਕੀਤਾ। ਦੀਦਾਰ ਸਿੰਘ ਦਾ 'ਕਤਲਗਾਹ' (ਪਿਆਰ ਵਿਗੋਚਾ) ਵੀ ਉਨ੍ਹਾਂ ਗੰਭੀਰ ਨਾਟਕਾਂ ਦੀ ਸ਼੍ਰੇਣੀ ਵਿਚ ਆਉਂਦਾ ਹੈ ਜੋ ਮੰਚੀ ਚੇਤਨਾ ਤੋਂ ਵਿੱਥ ਤੇ ਖੜੇ ਹਨ ਪਰ ਇਸਦਾ ਪ੍ਰਸਤੁਤ ਰੂਪ ਮੰਚ-ਦ੍ਰਿਸ਼ਟੀ ਤੋਂ ਤਿਆਰ ਕਰਨ ਦੀ ਕੋਸ਼ਿਸ਼ ਹੋਈ ਹੈ।

**ਦੀਦਾਰ ਸਿੰਘ**

'ਕਤਲਗਾਹ' ਵਿਚ ਨਾਟਕਕਾਰ-ਕਵੀ ਦੀਦਾਰ ਸਿੰਘ ਆਪਣੀ ਵੱਥ ਨੂੰ ਕਵਿਤਾ ਦੇ ਵੇਗਮਈ ਵਾਤਾਵਰਣ ਵਿਚ ਉਲਝਾਉਂਦਾ ਅਤੇ ਗੁਆਉਂਦਾ ਨਹੀਂ ਬਲਕਿ ਆਪਣੇ ਸਮਾਜੀ ਫ਼ਿਕਰਾਂ ਨੂੰ ਕਾਵਿ-ਕਲਾ ਨਾਲ ਤਿਖੇਰਾ ਕਰਕੇ ਪਾਠਕ ਤਕ ਪੁਚਾਉਣ ਦੀ ਸਮਰਥਾ ਦਿਖਾਉਂਦਾ ਹੈ। 'ਕਤਲਗਾਹ' ਦਾ ਕਵੀ ਇਕ ਵਿਸ਼ੇਸ਼ ਪਾਤਰ ਹੈ ਜਿਸ ਨਾਲ ਸਾਡੇ ਸਮਾਜ ਦੀ ਹੋਣੀ ਬੱਝੀ ਹੋਈ ਹੈ। ਲੇਖਕ ਨੇ ਸੁਪਨੇ ਦੀ ਤਕਨੀਕ ਨਾਲ ਰਚਨਾ ਨੂੰ ਨਾਟਕੀਅਤਾ ਦਿੱਤੀ ਹੈ। ਆਜ਼ਾਦੀ ਤੇ ਦਾਰ ਵਰਗੇ ਸੰਕਲਪਾਤਮਕ ਪਾਤਰਾਂ ਨੂੰ ਪਰਪੱਕ ਮੰਚੀ-ਸੂਝ ਵਾਲਾ ਨਿਰਦੇਸ਼ਕ ਚਾਹੀਦਾ ਹੈ। ਅ.ਜ.

ਸੂਤਰਧਾਰ : ਵਕਤ ਬੇਜ਼ਾਰੀ, ਉਦਾਸੀ, ਰੋਗ, ਬਦਅਮਨੀ ਦਾ ਹੈ
ਬੇਤਰਸ ਨਫ਼ਰਤ, ਅਦਾਵਤ, ਸਾੜਿਆਂ ਦਾ ਆ ਗਿਆ
ਆਂਦਰਾਂ ਧਰਤੀ ਦੀਆਂ 'ਚੋਂ ਜ਼ਹਿਰ-ਮਹੁਰਾ ਫੁੱਟਿਆ
ਸਹਿਮੀਆਂ ਮਾਵਾਂ ਸੰਭਾਲਣ ਬਾਲ ਆਪੋ-ਆਪਣੇ
ਜ਼ਿੰਦਗੀ ਰਾਹਾਂ 'ਤੇ ਭਰਦੀ ਸਿਸਕੀਆਂ
ਸਾਲ ਸਦੀਆਂ ਦੇ ਨੇ ਕੁਮਲਾਏ ਪਏ
ਝੜ ਰਹੇ ਨੇ, ਪਤਝੜਾਂ ਨੇ ਛਾਈਆਂ
ਵਿਸ-ਭਰੀ ਹੋਈ ਬਹਾਰਾਂ ਦੀ ਹਵਾ
ਬੇਪਤੀ ਹੋਈ ਗੁਲਾਬਾਂ ਦੀ ਤੇ ਪੱਤੇ ਵੀ ਝੜੇ
ਧਾਰ ਤਲਵਾਰਾਂ ਦੀ 'ਤੇ ਫੁੱਲਾਂ ਨੂੰ ਟੰਗਿਆ ਜ਼ਾਲਮਾਂ
ਨਾਰਕੀ ਨਾਸਾਂ ਫੁਲਾਈਆਂ ਲਾਲਚਾਂ
ਮਾਨਵੀ ਸੋਚਾਂ ਨੇ ਛਿੱਥਿਆਈਆਂ ਬਲਾਵਾਂ ਦੀ ਤਰ੍ਹਾਂ
ਜਿਸ ਤਰ੍ਹਾਂ ਹਿਰਦੇ ਹਨੇਰੇ 'ਚੋਂ ਵਿਗੋਚਾ ਪਿਆਰ ਦਾ
ਹੂ ਹੂ ਕਰਦਾ ਏ ਕਿਸੇ ਉੱਲੂ ਦੇ ਵਾਕਰ ਜਾਤ ਨੂੰ

(ਇੱਕ 'ਔਰਤ' ਤੇ ਇੱਕ 'ਲੱਚਾ' ਨਾਚ-ਮੁਦਰਾਵਾਂ ਨਾਲ ਗੱਲ ਨੂੰ ਸਾਕਾਰ ਕਰਨ ਲਈ ਮੰਚ 'ਤੇ ਆਉਂਦੇ ਹਨ।)

ਸੂਤਰਧਾਰ : ਦੇਖ ਲਉ ਔਰਤ ਨੂੰ ਮਾਦਰ ਜ਼ਾਤ ਨੂੰ
ਏਸ ਲੁੱਚੇ ਤੋਂ ਰਿਆਇਤ ਮੰਗਦੀ
ਕਰਜ਼ ਲੈਣਾ ਸੂ ਕਿਸੇ ਇੱਜ਼ਤ ਨੂੰ ਰੱਖਣ ਵਾਸਤੇ
ਪਾਕਦਾਮਨ ਰਹਿ ਨਹੀਂ ਸਕੀ
ਉਧਾਰਾਂ ਹੇਠ ਦੱਬੀ ਜ਼ਿੰਦਗੀ
ਲੱਪ ਕੁ ਆਟੇ ਲਈ ਸਿੱਪੀ ਕੁ ਦੁੱਧ ਬਦਲੇ
ਪੈਰ ਫੜਦੀ ਲੁੱਚ ਦੇ ਹੈ ਆਦਮੀ ਦੀ ਮਮਤਾ
ਪਤੀ ਬ੍ਰਿੱਤ ਇਹਦਾ ਤੇ ਲਾਜਾਂ, ਇੱਜ਼ਤਾਂ
ਢਿੱਡ ਦਾ ਬਾਲਣ ਹੈ ਸਭ ਕੁਝ ਬਣ ਗਿਆ
ਪੇਟ ਖ਼ਾਤਰ ਪੱਤ ਵੇਚਣ ਆ ਗਈ ਏ ਜ਼ਿੰਦਗੀ
ਮੰਨ ਲਉ ਅਧਿਕਾਰ ਇਹਦਾ ਪੇਟ ਭਰ ਕੇ ਖਾਣ ਦਾ

(ਪਰਛਾਵੇਂ ਮੰਚ ਤੋਂ ਚਲੇ ਜਾਂਦੇ ਹਨ। 'ਆਤਮਾ' ਮੰਚ ਤੇ ਸਾਕਾਰ ਹੁੰਦੀ ਹੈ।)

ਸੂਤਰਧਾਰ : ਸੁਪਨਿਆਂ ਦੀ ਓੜ੍ਹਨੀ ਓੜ੍ਹੀ, ਨਕਾਬੀ, ਨਾਚ 'ਤੇ
ਆ ਗਈ ਸਾਊਆਂ ਦੀ ਮਜਲਸ ਦੀ ਮਿਠਾਈ-ਆਤਮਾ
ਟਿਸ ਦੇ ਸ਼ਾਲੂ 'ਤੇ ਕਸੀਦਾ ਲਾਜਵਰਦੀ ਫੱਬਦਾ



ਤਾਰਿਕਾ ਮੰਡਲ ਜਿਵੇਂ ਕੋਈ ਸੁਰੀਲੇ ਰੰਗ ਦਾ
ਇਸ ਦੇ ਹੱਥਾਂ 'ਤੇ ਕਿਸੇ ਲੇਪੀ ਏ ਲਾਲੀ ਫ਼ਜ਼ਰ ਦੀ
ਇਸ ਦੀ ਮਾਂਗੇ, ਸੁਪਨਿਆਂ ਸੰਧੂਰ ਭਰਿਆ ਜਾਪਦੈ
ਇਸ ਦੀਆਂ ਅੱਖਾਂ 'ਚ ਮਸਤੀ ਕੌਲ ਦੀ ਖ਼ੁਸ਼ਬੋ ਜਹੀ
ਇਸਦੇ ਹੋਠਾਂ 'ਤੇ ਭੁਲੇਖਾ ਹੈ ਉਨਾਬੀ ਫੁੱਲ ਦਾ
ਇਹਦੀਆਂ ਗੱਲ੍ਹਾਂ ਗੁਲਾਬਾਂ ਟਹਿਕੀਆਂ
ਇਹਦੀਆਂ ਜ਼ੁਲਫ਼ਾਂ ਕਿ ਕਿਰਨਾਂ ਸੁਰਜੀ
ਇਕ ਸੁਨਹਿਰੀ ਆਬਸ਼ਾਰ, ਇਕ ਸਜਾਵਟ ਹੀ ਸਜਾਵਟ ਜਾਪਦੀ।
ਚੰਗੀਆਂ ਆਸਾਂ ਨੇ ਜੜਿਆ ਫਰਸ਼ ਸਾਊ ਮਹਿਲ ਦਾ
ਜਾਦੂਆਂ ਦੀ ਜੜਤ, ਵਹਿਮਾਂ ਦੀ ਨਸ਼ੀਲੀ ਧੁੰਦ 'ਤੇ
ਮਸਤ ਸਾਹਾਂ ਵਾਂਗ ਨੱਚੇ ਆਤਮਾ

(ਇੱਕ ਨਕਾਬੀ-ਨਾਚਾ ਤੋਤੇ ਦਾ ਮਖੌਟਾ ਪਾਈ ਰੱਗ ਤੋਤੇ ਵਾਂਗ ਉਡਾਰੀਆਂ ਮਾਰਨ ਦਾ ਸਾਂਗ ਉਤਾਰਦਾ ਹੈ, ਅਤੇ ਸੂਤਰਧਾਰ ਬੋਲੀ ਜਾਂਦਾ ਹੈ)

ਇਹ ਸੁਨਹਿਰੀ ਰੱਗ ਤੋਤਾ, ਤੋਤਿਆਂ ਦਾ ਚੌਧਰੀ
ਪਿੰਜਰਾ ਵੀ ਹੈ ਸੁਨਹਿਰੀ ਏਸ ਦਾ
ਫੜ ਫੜਾਂਦਾ ਜਾਪਦੈ, ਜਿਉਂ ਉੱਡਿਆ ਕਿ ਉੱਡਿਆ
ਬੋਲਦੈ ਬੋਲੀ, ਰਟਾਏ ਮਾਲਕਾਂ ਦੇ ਸ਼ਬਦ ਹੀ
ਇਹਦੀ ਜਾਚੇ ਰੰਕ-ਰਾਜੇ ਇਕ ਨੂਰੋਂ ਉਪਜਦੇ
ਰਹੱਸਵਾਦੀ ਹੋ ਗਿਆ ਹੈ ਇਹ ਤਿਆਗੀ ਤੋਤੜਾ
ਸੱਚ ਸੂਲੀ 'ਤੇ ਚੜ੍ਹੇ, ਭਾਵੇਂ ਚੜ੍ਹੇ
ਭਗਤ ਸਿੰਘ ਜੇਹਾ ਮਸੀਹਾ ਫਾਂਸੀਆਂ ਨੂੰ ਚੁੰਮ ਲਏ
ਦਾਰ ਤੇ ਲਟਕਣ ਹਜ਼ਾਰਾਂ ਜੀਣ ਜੋਗੇ ਜੀਵੜੇ
ਦੇਸ਼ ਭਗਤੀ ਤੇ ਜਵਾਨੀ ਸੂਲੀਆਂ 'ਤੇ ਚੜ੍ਹ ਮਰੇ
ਭੰਗ ਦੇ ਭਾੜੇ ਸ਼ਹੀਦਾਂ ਦੀ ਸ਼ਹੀਦੀ ਪਈ ਰੁਲੇ
ਇਹਨੂੰ ਕੀ ਨਿਰਪੱਖ ਨੂੰ, ਅਰਵਿੰਦ ਨੂੰ, ਕੂਕੇ ਨੂੰ ਕੀ ?
ਇਹ ਅਹਿੰਸਾ ਦਾ ਪੁਜਾਰੀ, ਬੁੱਚੜਾਂ ਦਾ ਇਹ ਮਦਾਰੀ
ਖੋਲ੍ਹ ਕੇ ਆਪਣੀ ਪਟਾਰੀ, ਡਰ ਕੇ ਆਪਣੇ ਅਪ ਤੋਂ
ਇਹ ਬਹਿ ਗਿਆ, ਕੁਝ ਵੀ ਨਾ ਬਾਕੀ ਰਹਿ ਗਿਆ
ਤੋਤਲੀ ਬੋਲੀ ਬੁਲੇਂਦਾ, ਰਟੇ ਫਿਕਰੇ ਬੋਲਦਾ

(ਇਹਦੇ ਤੋਂ ਬਾਦ ਸੂਤਰਧਾਰ ਬੋਲਣੋਂ ਬੰਦ ਹੋ ਜਾਂਦਾ ਹੈ ਅਤੇ ਆਵਾਜ਼ ਇੰਜ ਆਉਣੀ ਸ਼ੁਰੂ ਹੋ ਜਾਂਦੀ ਹੈ ਜਿਵੇਂ ਤੋਤਾ ਬਣੇ ਨਾਚੇ ਦੇ ਸਰੀਰ ਵਿਚੋਂ ਉੱਠਦੀ ਹੈ)

—"ਬਾਗ਼ੀਆਂ ਨੂੰ, ਆਕੀਆਂ ਨੂੰ, ਤੇ ਦੇਸ਼ ਭਗਤਾਂ ਨੂੰ ਵੀ,
ਪਾਦਸ਼ਾਹਾਂ ਦੇ ਸਿਪਾਹੀ ਮਾਰਦੇ ਆਏ ਨੇ ਪਹਿਲਾਂ ਤੋਂ ਸਦਾ ਹੀ
ਬਜ਼ੁਰਗੀ ਰੀਤ ਸਾਡੀ, ਚਾਹੇ ਕੁਝ ਕੁਝ ਪਾਪ ਹੈ।"

ਸੂਤਰਧਾਰ : ਪਰ ਕਿਸੇ ਆਕੀ ਕਿਤੇ ਜੇਕਰ ਸਿਪਾਹੀ ਕੁੱਟਿਆ,
ਆਕੀਆਂ ਦੇ ਬਿਲਮੁਕਾਬਲ ਇਹ ਤਿਆਗੀ ਜੁੱਟਿਆ,
ਤੇ ਤਿਆਗੀ-ਮੱਤ ਦੇ ਸਾਰੇ ਹੀ ਦਰਦੀ ਦੇਸ਼ ਦੇ,
ਕੋਸਦੇ ਨੇ ਬਾਗ਼ੀਆਂ ਨੂੰ, "ਸ਼ਾਂਤੀ, ਸ਼ਾਂਤੀ" ਬੋਲਦੇ।
ਬੋਲੀ ਇਹ ਵੀ ਆਪਣੀ ਨਹੀਂ—ਏਨਾ ਵੀ ਨਹੀਂ ਜਾਣਦੇ।
ਰਟਣ ਪਏ ਨਿਰਪੱਖਤਾ ਨੂੰ ਤੋਤੜੇ ਮਿਠਬੋਲੜੇ—!
ਖੁਸ਼-ਬਿਆਨੀ ਇਨ੍ਹਾਂ ਦੀ, ਜਾਦੂ ਬਿਆਨੀ ਇਨ੍ਹਾਂ ਦੀ
ਆਕੀਆਂ ਦੇ ਜ਼ੋਸ਼ ਨੂੰ, ਤੇ ਭੁੱਖਿਆਂ ਦੀ ਭੁੱਖ ਨੂੰ
ਠੰਡ ਪਾ ਸਕਦੀ ਨਹੀਂ -ਸੰਤੋਖ ਦੇ ਸਕਦੀ ਨਹੀਂ।
(ਕੁੱਝ ਆਵਾਜ਼ਾਂ ਪਿਛੋਕੜ ਚੋਂ ਉਭਰਦੀਆਂ ਹਨ)
ਅੰਨ ਚਾਹੀਦਾ ਹੈ—ਤਕਰੀਰਾਂ ਨਹੀਂ
ਅਮਨ ਚਾਹੀਦਾ ਹੈ—ਤਕਦੀਰਾਂ ਨਹੀਂ

ਸੂਤਰਧਾਰ : ਕਰ ਦਿਉ ਆਜ਼ਾਦ ਇਹਨੂੰ, ਕਰ ਦਿਉ
ਮੰਨ ਲਉ ਅਧਿਕਾਰ ਇਹਦਾ ਪੇਟ ਭਰ ਕੇ ਖਾਣ ਦਾ,
ਮੌਲਣਾ, ਵਧਣਾ ਤੇ ਚੋਗਾ ਚੁਗਣਾ
ਬੱਚਿਆਂ ਨੂੰ ਵੀ ਚੁਗਾਣਾ, ਚਹਿਕਣਾ
ਸੁਪਨੇ ਲੈਣਾ ਤੇ ਉਡਾਰੀ ਮਾਰਨਾ
ਮੰਨ ਲਉ ਅਧਿਕਾਰ ਇਹ ਮੰਨ ਲਉ
ਕਰ ਲਵੋ ਆਜ਼ਾਦ ਤੋਤੇ ਨੂੰ
ਸੁਨਹਿਰੀ ਪਿੰਜਰੇ ਨੂੰ ਤੋੜ ਕੇ......
(ਇੱਕ ਦਸ ਕੁ ਸਾਲ ਦੀ ਲੜਕੀ ਅਤੇ ਏਨੀ ਹੀ ਉਮਰ ਦਾ ਇੱਕ ਲੜਕਾ ਨ੍ਰਿਤ ਕਰਦੇ ਆਜ਼ਾਦੀ ਦੀ ਮਸਤੀ ਜਹੀ ਵਿੱਚ ਮੁਸਕਰਾਂਦੇ ਆਉਂਦੇ ਹਨ ਅਤੇ ਪਿੰਜਰੇ ਨੂੰ ਤੋੜਦੇ ਹਨ। ਸੂਤਰਧਾਰ ਹੈਰਾਨ ਅਤੇ ਚੁੱਪ ਖੜ੍ਹਾ ਰਹਿੰਦਾ ਹੈ। ਅਗਲੀ ਨਾਚੀ—'ਆਜ਼ਾਦੀ'-ਨਚਦੀ ਨਚਦੀ ਖੁਦ ਮੰਚ ਤੇ ਆਂਦੀ ਹੈ। ਉਸਦੀ ਆਵਾਜ਼ ਉਭਰਦੀ ਹੈ)
ਮੈਂ ਆਜ਼ਾਦੀ, ਮੈਂ ਰਜੇਵਾਂ, ਭੁੱਖਿਆਂ ਦਾ ਆਸਰਾ
ਕਬਜ਼ਿਆਂ ਦਾ ਜਾਲ ਤਣਿਆਂ ਲੋਟੂਆਂ ਦੇ ਢਾਣਿਆਂ
ਮੈਂ ਆਜ਼ਾਦੀ, ਕਬਜ਼ਿਆਂ ਦਾ ਤੋੜ, ਸਾਂਝਾਂ ਦਾ ਰਿਵਾਜ
ਕਬਜ਼ਿਆਂ ਦੇ ਨੇ ਕੜਾਹੇ ਤਪ ਰਹੇ



ਦੈਂਤ ਬੈਠਾ ਹੈ ਕਿਸੇ ਉਹਲੇ ਦੀ ਓਟੇ, ਗੀਹਕਦਾ (ਦੈਂਤ ਦੀ ਆਵਾਜ਼)
ਵਕਤ ਬੇਜ਼ਾਰੀ, ਉਦਾਸੀ, ਰੋਗ, ਬਦਅਮਨੀ ਦਾ ਹੈ
ਜ਼ਿੰਦਗੀ ਰਾਹਾਂ ਤੇ ਭਰਦੀ ਸਿਸਕੀਆਂ ਤੇ ਸਿਜਕੀਆਂ
ਅੱਕੀਆਂ ਸਦੀਆਂ ਸੁਹਾਣੇ ਸੁਪਨਿਆਂ ਦੇ ਦਾਜ ਤੋਂ
ਅਸਲ ਦੇ ਆਸ਼ਕ ਨੇ ਜਾਗੇ, ਹੱਕ ਆਪਣਾ ਲੈਣ ਗੇ
ਕਬਜ਼ਿਆਂ ਦਾ ਕਾਲ ਕਾਲੀ ਰਾਤ ਹੈ
ਸਾਂਝ ਦੀ ਪ੍ਰਭਾਤ ਹੈ, ਮੁੱਕਣ ਹਨੇਰੇ, ਹੁੰਗਰਾਂ
ਮੈਂ ਆਜ਼ਾਦੀ, ਮੈਂ ਰਜੇਵਾਂ, ਭੁੱਖਿਆਂ ਦਾ ਆਸਰਾ
ਮੈਂ ਆਜ਼ਾਦੀ—ਕਬਜ਼ਿਆਂ ਦਾ ਤੋੜ ਸਾਂਝਾਂ ਦਾ ਰਿਵਾਜ
(ਧਰਤੀ ਮਾਂ ਸੰਗੀਤਕ ਧੁਨਾਂ ਦੇ ਪਿਛੋਕੜ ਵਿਚ ਅੰਦਰ ਆਉਂਦੀ ਹੈ)
ਮੈਂ ਸ੍ਵਦੇਸ਼, ਮਾਤ-ਭੂਮ, ਮੈਂ ਹੀ ਦੇਵ ਲੋਕ ਹਾਂ
ਦੇਸ਼-ਪੀੜ, ਲੋਕ-ਪੀੜ, ਪੀੜ ਮੇਰੀ ਆਪਣੀ
ਬੱਚਿਆਂ ਦੀ ਪੀੜ, ਆਂਦਰਾਂ ਦੀ ਪੀੜ ਜਾਣਦੀ
ਬੱਚਿਆਂ ਦਾ ਦੁੱਖ, ਬੱਚਿਆਂ ਦੀ ਭੁੱਖ ਆਪਣੀ
(ਕਵੀ ਮੰਚ ਤੇ ਆਉਂਦਾ ਹੈ)

ਕਵ : ਕਵੀ ਹਾਂ ਜ਼ਿੰਦਗੀ ਦਾ ਮੈਂ, ਕਵੀ ਹਾਂ ਆਦਮੀ ਦਾ ਮੈਂ
ਕਵੀ ਹਾਂ ਆਦਮੀ ਦੀ ਸ਼ਾਨ ਦਾ ਤੇ ਪੀੜ ਦਾ ਸ਼ਾਇਰ
ਕਵੀ ਹਾਂ ਜ਼ਿੰਦਗੀ ਦਾ ਜੋ ਥਕਾਵਟ ਹੀ ਥਕਾਵਟ ਹੈ
ਸਿਆਹੀ ਥਾਂ ਵਰਤ ਲੈਣਾ, ਦਿਲੇ ਦਾ ਖ਼ੂਨ ਚੋ ਚੋ ਕੇ
ਕਵੀ ਹਾਂ ਜ਼ਿੰਦਗੀ ਦਾ ਜੋ ਰੁਕਾਵਟ ਹੀ ਰੁਕਾਵਟ ਹੈ
ਦਿਲੇ ਦੇ ਲੋਥੜੇ ਵਿਚੋਂ ਨਚੋੜਾਂ ਰਾਗ ਹਾਲੀ ਵੀ
ਕਿ ਗੂੰਜਾਂ ਜੀਹਦੀਆਂ ਛੇੜਨ ਸਿਤਾਰਾ-ਮੰਡਲਾਂ ਨੂੰ ਜਾ
ਤੇ ਲੈਅ ਜਿਸਦੀ ਰਚੀ ਜਾਪੇ ਦੁਮੇਲਾਂ ਲਾਲੀਆਂ ਅੰਦਰ
ਮੇਰੀ ਮਹਿਬੂਬ-ਦੇਵੀ ਕਲਪਨਾ ਦਾ ਰੂਪ ਇਨਸਾਨੀ
ਮੈਂ ਸਿਰ ਧਰ ਕੇ ਇਦ੍ਹੇ ਮੋਢੇ 'ਤੇ ਰੋਵਾਂ ਦੁਖੜਾ ਸਾਂਵਾਂ
ਜ਼ਮਾਨਾ ਮੇਰੀਆਂ ਅੱਖਾਂ 'ਚੋਂ ਵੇਖੇ ਆਪਣੇ ਹੰਝੂ
ਜ਼ਮਾਨੇ ਦਾ ਕਵੀ ਹਾਂ ਮੈਂ, ਕਵੀ ਹਾਂ ਜ਼ਿੰਦਗੀ ਦਾ ਮੈਂ
ਮੈਂ ਸਦੀਆਂ ਤੋਂ ਸਦਕੜੇ ਜਾਂ ਜਿਨ੍ਹਾਂ ਨੇ ਖਾਧੀਆਂ ਹਾਰਾਂ
ਜਿਨ੍ਹਾਂ ਨੇ ਗਮ ਸਹਾਰੇ ਨੇ, ਜਿਨ੍ਹਾਂ ਨੇ ਪ੍ਰੇਮ ਪਾਲੇ ਨੇ,
ਜਿਨ੍ਹਾਂ ਜਿੰਦ ਵਾਰ ਕੇ ਵੀ ਨੇਕੀਆਂ ਦੇ ਨੇਮ ਪਾਲੇ ਨੇ,
ਜਿਨ੍ਹਾਂ ਆਜ਼ਾਦੀਆਂ ਦਾ ਇਸ਼ਕ ਹੱਡਾਂ ਵਿਚ ਰਚਾ ਲੀਤਾ
ਤੇ ਚੁੰਮੇ ਪੈਰ ਜਿੰਨ੍ਹਾਂ ਦੇ ਰੰਗੀਲੀ ਜਿੱਤ ਨੇ ਆਖਰ

ਉਹਨਾਂ ਤੋਂ ਸਦਕੜੇ ਜਾਵਾਂ ਤੇ ਗਾਵਾਂ ਗੀਤ ਉਹਨਾਂ ਦੇ
(ਮੰਚ 'ਤੇ ਇਕ ਢਿੱਡਲ ਸੇਠ ਇਧਰ ਉਧਰ ਚੱਕਰ ਲਾਉਂਦਾ ਹੈ)

ਸੇਠ : ਕੌਣ ਹਾਂ ਮੈਂ, ਕੌਣ ਹਾਂ ਮੈਂ, ਕੌਣ ਹਾਂ ?
ਪਤਾ ਜੇ ? ਮੈਂ ਕੌਣ ਹਾਂ ? ਸੁਆਰ ਕੇ ਵੇਖੋ ਜਰਾ ?
(ਸੂਤਰਧਾਰ ਦਸਦਾ ਹੈ ਤੇ ਸੇਠ ਗੱਲ ਦੇ ਨਾਲ ਨਾਲ ਐਕਟਿੰਗ ਨਾਲ ਕੁੱਝ ਭਾਵ ਉਜਾਗਰ ਕਰਦਾ ਹੈ)

ਸੂਤਰਧਾਰ : ਇਹ ਨੇ ਜੀ ਉਹ ਭਾਗਾਂ ਵਾਲੇ, ਭਾਗੀ ਕੁਲ ਦੇ
ਸੇਠ ਸਾਹਿਬ ਜੀ, ਭਲਮਣਸਊ ਦੇ ਪੁਤਲੇ
ਸਾਊ ਸੇਠਾਂ ਨੂੰ ਸ਼ਰਧਾ ਦੇ ਫੁੱਲ ਚੜਾਉ
ਨਸ਼ਿਆਂ ਉਤੇ ਮਰਦੇ, ਚੋਰੀ ਕਦੇ ਨਹੀਂ ਕਰਦੇ
ਬੈਂਕਾਂ ਦੇ ਵਿੱਚ ਰੱਬ ਦਾ ਦਿੱਤਾ ਬੜਾ ਕੁੱਝ
ਮਿਹਰ ਦਾਤੇ ਦੀ ਹੈ ਇਹਨਾਂ ਤੇ ਬੜੀ
ਥੋੜ ਨਾ ਆਈ ਕਦੀ, ਇਹਨਾਂ ਨੂੰ ਸਾਰੀ ਜ਼ਿੰਦਗੀ
ਪੂਰਵਲੇ ਕਰਮਾਂ ਦਾ ਹੀ ਸਭ ਪ੍ਰਤਾਪ ਹੈ
ਜਾਂ ਫਿਰ ਕਿਸੇ ਪਿਛਲੇ ਜਨਮ ਦਾ ਜਾਪ ਹੈ
ਝੂਠ ਕਹਿੰਦੇ ਨੇ ਜੋ ਕਹਿੰਦੇ ਨੇ ਕਿ ਇਹ ਹਨ ਜੰਗ ਬਾਜ਼
ਜੰਗ ਤਾਂ ਲੱਗ ਹਮੇਸ਼ਾਂ 'ਅਣਖ,' ਦੀ ਰ੍ਰਿਖੀ ਲਈ
'ਸੀਮਾਂ,' 'ਹੱਕ,' 'ਕਰਤੱਵ' ਦੀ ਰਾਖੀ ਲਈ
ਅਮਨ ਦੇ ਆਸ਼ਕ ਨੇ ਸਾਡੇ ਸੇਠ ਜੀ
ਸ਼ਾਂਤੀ ਦੀ ਲਹਿਰ ਦੇ ਸਮਰਾਟ ਨੇ
ਹੋਇਆ ਕੀ ਜੇਕਰ ਕਦੇ
ਮੱਛਰੇ ਮਜ਼ਦੂਰ ਇਨ੍ਹਾਂ ਖਾ ਲਏ
ਹੋਇਆ ਕੀ ਹੜਤਾਲ ਦੇ ਸਮਿਆਂ 'ਚ ਜੇ
ਟਾਵੇਂ ਟਾਵੇਂ ਕਾਮਿਆਂ ਦੇ ਲੀਡਰਾਂ ਨੂੰ ਮਾਰਿਆ
ਵੇਖਦੇ ਨਹੀਂ ਸ਼ੁਧ ਖਾਦੀ ਬੱਗ ਬਸਤਰ ਪਹਿਣਦੇ ?
ਹੋਇਆ ਕੀ ਜੇ ਸੇਠਿਆਣੀ ਨੇ ਕਦੀ
ਰੇਸ਼ਮੀ ਸਾੜ੍ਹੀ ਰਤਾ ਜਾਪਾਨ ਦੀ
ਆਪਣੇ ਭਾਰੇ ਜਿਸਮ 'ਤੇ ਟਮਕਾ ਲਈ
ਹੋਰ ਹਰ ਇੱਕ ਲੀਰ ਤਕ ਖਾਦੀ ਦੀ ਹੈ
ਰਾਸ਼ਟਰੀ ਝੰਡੇ ਤੋਂ ਲੈ ਕੇ ਘਰ ਦੇ ਝਾੜਨ ਤੀਕਰਾਂ
ਪਰਦਿਆਂ ਲਈ, ਪੋਣਿਆਂ ਲਈ, ਸ਼ੁਧ ਖਾਦੀ ਵਰਤਦੇ
(ਸੇਠ ਜੀ ਇਸ ਵਿਅਗੀ ਸਿਫਤ ਸਲਾਹ ਤੇ ਫੁੱਲ ਫੁੱਲ ਕੇ ਕੁਪਾ ਹੁੰਦੇ ਹਨ,



ਪਰ ਕਦੀ ਕਦੀ ਕਾਟਵੀਂ ਕਟਾਖ਼ ਤੇ ਸੋਚਵਾਨ ਹੁੰਦੇ ਹਨ ਤੇ ਹੜਤਾਲ ਵਿਚ ਲੀਡਰ ਮਾਰਨ ਦੀ ਗੱਲ 'ਤੇ ਤਾਂ ਤ੍ਰਬਕ ਹੀ ਜਾਂਦੇ ਹਨ। ਭੁੱਖ ਦਾ ਪਿੰਜਰ ਇੱਕ ਪਾਸੇ ਤੋਂ ਦਿਸਦਾ ਹੈ। ਹੌਲੀ ਹੌਲੀ ਅੱਗੇ ਵਧਦਾ ਹੈ। ਸੂਤਰਧਾਰ ਦੀ ਬਾਣੀ ਦੇ ਨਾਲ ਨਾਲ ਸੰਬੰਧਿਤ ਪਾਤਰਾਂ ਦੀਆਂ ਨਾਚ ਮੁਦਰਾਵਾਂ ਚਲਦੀਆਂ ਰਹਿੰਦੀਆਂ ਹਨ)

ਸੂਤਰਧਾਰ : ਭੁੱਖ ਦਾ ਪਿੰਜਰ ਖੜ੍ਹਾ, ਇੱਕ ਵਾੜ ਤੋਂ ਦਿੱਸੇ ਪਿਆ
ਅੱਖੀਆਂ ਨੇ ਬਲਦੀਆਂ, ਰਾਹ ਮੌਤ ਦਾ ਤੱਕਣ ਪਈਆਂ
ਡਰ ਗਈ ਰਾਜਾਂ ਦੀ ਸਨਮਾਨੀ-ਸੁਹਾਣੀ 'ਆਤਮਾਂ'
ਡਰ ਗਈ ਦੇਸ਼ਾਂ ਦੀ 'ਆਜ਼ਾਦੀ' ਡਰੀ
ਡਰ ਗਈ ਹੈ 'ਧਰਤ ਮਾਂ', ਸੇਠ-ਜੀ-ਧਰਮਾਤਮਾ
ਡਰ ਗਏ ਵੱਡੇ ਕਵੀਸ਼ਰ ਧਰਤ ਦੇ
ਭੁੱਖ ਤੋਂ ਡਰ ਕੇ ਜ਼ਮੀਰਾਂ ਲਗਜ਼ਸ਼ਾਂ ਨੇ ਖਾਧੀਆਂ
ਲੋਕ-ਹਿੱਤਾਂ ਦੀ ਵਕਾਲਤ ਛੱਡ ਕੇ
ਮੁਨਸਫ਼ੀਕੁਰਸੀ ਤੇ ਬੈਠੇ ਵੀ ਕਵੀ ਅਖਵਾਉਂਦੇ
ਆਖਦੇ, ਅਪਰਾਧ ਹੈ ਪੱਖ ਪੂਰਨਾ ਮਜ਼ਦੂਰ ਦਾ
ਤੇ ਫਿਰ ਬੋਲ ਉੱਠੀ ਭੁੱਖ ਪਿੰਜਰ ਅੰਦਰੋਂ

(ਪਿੰਜਰ ਹਿੱਲਣ ਲਗਦਾ ਹੈ)

''ਆਤਮਾਂ !' ਸਾਊਪੁਣੇ ਦੀ ਨਾਚੀਏ ਸਨਮਾਨੀਏ
ਰੱਜਿਆਂ ਦੇ ਜੂਠਿਆਂ 'ਤੇ ਪਲਦੀ ਏ, ਨੀ ਧਰਮਨੇ
ਮੈਂ ਤੇਰਾ ਇਹ ਓਢਨਾ ਗੂਹੜੇ ਅਕਾਸ਼ੀ ਰੰਗ ਦਾ
ਕਰ ਦਿਆਂਗੀ ਲੀਰਾਂ ਲੀਰਾਂ ਧੁੰਦ ਰੰਗੇ ਘੁੰਡ ਨੂੰ
ਭੁੱਖ ਹਾਂ ਮੈਂ ਨਹੁੰਦਰਾਂ ਵੀ ਮੇਰੀਆਂ ਨੇ ਵਧ ਰਹੀਆਂ
ਘੋਲ 'ਆਜ਼ਾਦੀ' ਦੇ, ਰਜ ਕੇ ਖਾਣ ਦੇ
ਜੋ ਬਹਾਦਰ, ਸੂਰਮੇ, ਮਰਦੇ-ਮੁਜਾਹਦ ਲੜਨਗੇ
ਗੋਲੀਆਂ ਦੇ ਨਾਲ ਵਿੰਨ੍ਹੇ ਜਾਣਗੇ
'ਸੱਚ' ਭੁੱਖਾ ਮਰੇਗਾ, ਤੇ ਝੂਠ ਗੋਗੜ ਭਰੇਗਾ
ਸੱਚ ਨੂੰ ਸੂਲੀ ਤੇ ਚੜ੍ਹਦਾ ਵੇਖਕੇ
ਬੋਲਸੀ ਜਿਹੜਾ ਵੀ ਸ਼ਾਇਰ ਕਲਾਕਾਰ
ਉਹਵੀ ਭੁੱਖਾ ਮਰੇਗਾ, ਡਰੇਗਾ, ਤੇ ਠਰੇਗਾ,
ਡਰਦਾ ਸਭ ਕੁੱਝ ਕਰੇ, ਫਿਰ ਵੀ ਭੁੱਖਾ ਮਰੇਗਾ
ਜੋ ਕਵੀ ਨਾ ਡਰੇਗਾ, ਜੇਲ੍ਹ ਦੇ ਵਿਚ ਮਰੇਗਾ
(ਹਨੇਰਾ ! ਹੌਲੀ ਹੌਲੀ ਜਾਮਨੀ ਧੁੰਦ ਜਹੀ ਵਰਗਾ ਚਾਨਣ ਹੋਣ ਲਗਦਾ

ਹੈ। ਮੰਚ ਤੇ ਕਵੀ ਊਂਘਦਾ ਸਿਰ ਸੁੱਟੀ ਫਿਰਦਾ ਹੈ)

ਕਵੀ : ਅੱਜ ਕਲ੍ਹ, ਅੱਜ ਕੱਲ੍ਹ, ਅੱਜ ਕੱਲ੍ਹ
ਅੱਜ ਕਲ੍ਹ ਜ਼ਾਲਿਮ ਸੁਪਨੇ ਆਉਂਦੇ ਨੇ

(ਹਨੇਰਾ ਹੋ ਜਾਂਦਾ ਹੈ। ਕਵੀ ਟਿਕ ਟਿਕੀ ਤੇ ਬੱਧਾ ਦਿਖਾਈ ਦੇਂਦਾ ਹੈ)

ਮੈਂ ਕਤਲਗਾਹ ਵਿਚ ਹਾਂ ਬੱਧਾ ਟਿਕ ਟਿਕੀ ਤੇ
ਉਹ ਆ ਗਿਆ ਜਲਾਦ ਕੋਹਣ ਵਾਸਤੇ (ਜਲਾਦ ਆਉਂਦਾ ਹੈ)
ਸੋਚਦਾ ਹਾਂ ਹੁਣ ਖ਼ਤਮ ਹੋ ਜਾਵਾਂਗਾ
ਪਰ ਪਤਾ ਨਹੀਂ ਕਿਉਂ ਤੁਸੀਂ ਹੋ ਮਾਰਦੇ
ਮੈਂ ਮੌਤ ਤੋਂ ਤਾਂ ਨਾ ਡਰਾਂ ਓ ਦੋਸਤਾ
ਪਰ ਇਹ ਤਾਂ ਦੱਸ ਕਿ ਕਿਸ ਗੁਨਾਹ ਦਾ ਇਹ ਸਿਲਾ
ਮੈਂ ਮੌਤ ਤੋਂ ਨਾ ਡਰਾਂ ਓ ਦੋਸਤਾ
ਮੈਨੂੰ ਉਂਜ ਨਾ ਲੋੜ ਤੇਰੇ ਰਹਿਮ ਦੀ

ਜਲਾਦ : (ਹੱਸਦਾ ਹੋਇਆ) ਫੇਰ ਕਬਦਾ ਕਿਉਂ ਪਿਆ ?

ਕਵੀ : ਮੈਂ ਨਾ ਡਰਦਾ ਮੌਤ ਤੋਂ, ਮੈਂ ਤਾਂ ਸ਼ਹੀਦ ਹਾਂ
ਉਸ ਮੌਤ ਤੋਂ ਬਿਲਕੁਲ ਨਾ ਡਰਾਂ ਓ ਦੋਸਤਾ
ਜੇ ਪੈਗਾਮ ਹੈ ਤੇਰੀ ਤਲਵਾਰ ਦਾ
ਪਰ ਹੈ ਡਰ ਉਸ ਮੌਤ ਦਾ ਜੋ
ਸਿਲਾ ਹੈ ਮੇਰੇ ਅੰਦਰ ਦੀ ਹਾਰ ਦਾ
ਚਾਹੁੰਦਾ ਹਾਂ ਮਰਾਂ ਤਾਂ ਜੂਝ ਕੇ ਮਰਾਂ
ਅਵੇਂ ਨਾ ਗੋਬਿੰਦ ਸਿੰਘ ਨੇ ਆਪਣੇ ਸ਼ਿਵ ਤੋਂ
ਰਣ-ਭੂਮੀ ਵਿਚ ਜੂਝ ਮਰਨ ਦਾ ਵਰ ਮੰਗਿਆ
ਪਰ ਮੇਰੇ ਕੋਲ ਤਾਂ ਉਹਦੇ ਵਾਂਗਰਾਂ
ਆਤਮਾਂ ਦੀ ਅਮਰਤਾ ਦਾ
ਕੋਈ ਸੁਖਾਵਾਂ ਲਾਰਾ ਵੀ ਨਾ
ਪਰ ਇਹ ਤਾਂ ਦੱਸ ਕਿਉਂ ਮਾਰੋਗੇ ? ਕਿਸ ਬਗਾਵਤ ਦੀ ਇਹ ਸਜ਼ਾ ?
ਜਿਸ ਤਰ੍ਹਾਂ ਈਸਾ ਨੂੰ ਤੇ ਅਰਜਨ ਨੂੰ ਸੀ ਦੱਸਿਆ
ਦਿਆਲਾ, ਫਤਹਿ ਸਿੰਘ, ਤੇਗ ਬਹਾਦਰ ਤੇ ਮਤੀ ਦਾਸ ਨੂੰ
ਜਿਵੇਂ ਮੇਰੇ ਮਹਿਬੂਬ 'ਭਗਤ' ਨੂੰ ਪਹਿਲਾਂ ਤੋਂ ਹੀ ਪਤਾ ਸੀ
ਮੈਨੂੰ ਵੀ ਤਾਂ ਦੱਸ ਦਿਉ, ਜੱਲਾਦ ਜੀ
ਮੇਰੇ ਸੰਗ ਇਹ ਤੁਸੀਂ ਕਿਉਂ ਕਰੋ ਅਨਿਆਂ ?
ਇਹ ਤਾਂ ਦਸੋ, ਕਿਹੜੇ ਆਦਰਸ਼ ਲਈ ਮੈਂ ਕਤਲ ਕੀਤਾ ਜਾ ਰਿਹਾ ?
ਤੇ ਫਿਰ ਤੂੰ ਵੇਖੀਂ ਜੱਲਾਦਾ,



ਮੇਰੇ ਮੰਹ 'ਤੇ ਮਰਨ ਲੱਗਿਆਂ
ਜਲਾਲ ਹੋਵੇਗਾ, ਤੇਜ ਹੋਵੇਗਾ, ਨੂਰ ਹੋਵੇਗਾ
ਗਰਮੀ ਹੋਵੇਗੀ, ਤੇ ਹੋਵੇਗੀ ਜ਼ਿੰਦਗੀ, ਜ਼ਿੰਦਗੀ ਹੀ ਜ਼ਿੰਦਗੀ

(ਸੁਪਨਾ ਖ਼ਤਮ ਹੁੰਦਾ ਹੈ। ਕਵੀ ਟਹਿਲ ਰਿਹਾ ਹੈ)

ਕਵੀ : ਮੈਂ ਤਾਂ ਆਜ਼ਾਦ ਹਾਂ, ਆਜ਼ਾਦ ਹਾਂ, ਆਜ਼ਾਦ ਹਾਂ।

ਸੂਤਰਧਾਰ : ਅਜ਼ਾਦੀ ਦਾ ਰੂਪ ਜਿਵੇਂ ਕੋਈ ਨਾਜ਼ਕ ਪੰਛੀ ਚਿੱਟਾ
ਤੂਫ਼ਾਨਾਂ ਦੇ ਮਗਰੋਂ ਜੀਕਰ ਹੰਸ ਕਿਸੇ ਨੇ ਡਿੱਠਾ
ਮੁੜ ਮੁੜ ਫਿਰ ਤੂਫ਼ਾਨਾਂ ਅੰਦਰ ਘਿਰਿਆ ਹੰਸ ਵਿਚਾਰਾ
ਸਦੀਆਂ ਲੰਮੇ ਸਾਹਾਂ ਵਾਲਾ ਧੁੰਦੀ ਡੁੱਬਿਆ ਸਾਰਾ
ਕਿਸ ਬਿਧ ਫੇਰ ਉਹ ਉੱਠੇ ਕਿਧਰੋਂ ਰੂਪ ਨਿਖਾਰੇ ਪਿਆਰਾ ?
ਕਿਸ ਬਿਧ ਫੇਰ ਕਿਤੇ ਕੋਈ ਗੌਤਮ ਜੰਮੇ ਲੋਕ-ਸਹਾਰਾ ?
ਕਿਸ ਨੇ ਏਸ ਨਿਕੰਮੀ, ਰੱਕੜ ਧਰਤੀ ਨੂੰ ਵਿਗਸਾਇਆ ?
ਕਿਸ ਨੇ ਸਦੀਉਂ ਸੁੱਤਾ ਸਰਵਰ, ਝੁਣ ਝੰਜੋੜ ਜਗਾਇਆ ?
ਕਿਸ ਨੇ ਲੁੱਟਾਂ ਖੋਹਾਂ ਵਾਲੇ ਥੇਹ ਨੂੰ ਨੀਰ ਚੜ੍ਹਾਇਆ ?
ਕਿਸ ਕਿਸ ਜੋਧੇ ਆਪੀਂ ਮਰ ਕੇ ਧਰਤੀ ਨੂੰ ਜੀਵਾਇਆ ?
ਕਿਸ ਲਹੂ ਦੀ ਲਾਲੀ ਦੇ ਕੇ ਮਨ ਨੂੰ ਮੋਹਣਾ ਸਿਖਿਆ ?
ਕਿਸ ਮੌਤਾਂ ਦੇ ਮੂੰਹ ਵਿੱਚ ਬਹਿ ਕੇ ਜੀਣਾ ਲੇਖੀਂ ਲਿਖਿਆ ?

(ਕਵੀ ਤੇ ਆਜ਼ਾਦੀ ਆਹਮੋ ਸਾਹਮਣੇ ਹਨ। ਕਹਾਰ ਇੱਕ ਡੋਲੀ ਲਿਆ ਕੇ ਮੰਚ ਤੇ ਟਿਕਾ ਦੇਂਦੇ ਹਨ)

ਆਜ਼ਾਦੀ : ਲੈ ਜਾਵੋ ਇਹ ਡੋਲੀ-ਡਾਲੀ, ਮੁਰਦੇ ਨਹੀਂ ਪਰਨੀਂਦੇ
ਪਾਰ ਸਾਗਰੋਂ ਕੌਣ ਚਲੇਗਾ, ਜੀਂਦੇ ਨਹੀਂ ਦਫਨੀਂਦੇ

ਕਵੀ : ਮੈਂ ਜੀਂਦਾ ਦਫਨੀਂਦਾ ਆਇਆਂ, ਤੇ ਮੌਤਾਂ ਪਰਨੀਂਦਾ
ਸਦੀਆਂ ਲੰਬੀ ਸਰਘੀ ਹੋਈ, ਕਲਿਜੁਗ ਜੇਡ ਉਨੀਂਦਾ

ਆਜ਼ਾਦੀ : ਮੇਰੀਆਂ ਅੱਖਾਂ ਸਾਹਵੇਂ ਆਵਣ ਮੋਏ ਮਿੱਠੇ ਪਿਆਰੇ
ਮੂੰਹ ਉਹਨਾਂ ਦੇ ਖੁਲ੍ਹ, ਖੁਲ੍ਹ, ਹਾਰੇ, ਚੁਪ ਚਪੀਤੇ ਸਾਰੇ
ਮੇਰੀਆਂ ਅੱਖਾਂ ਸਾਹਵੇਂ ਆਵੇ ਤੇਰਾ ਸੂਰਜ ਮੁਖੜਾ
ਅੱਖਾਂ ਮੀਟਾਂ, ਅੱਖਾਂ ਪਾਟਣ, ਮੂੰਹ ਨੂੰ ਆਵੇ ਦੁਖੜਾ

ਕਵੀ : ਦੁਨੀਆਂ ਮੇਰੀ ਮੇਰੇ ਸਦਕਾ, ਰੂਹ ਮੇਰੀ ਹੈ ਤੇਰੀ
ਰੂਪ ਤੇਰਾ ਹੈ ਸੱਚਾ ਮੇਰੀ ਹੋਂਦ ਸਗੋਂ ਹੈ ਤੇਰੀ
ਮੇਰੇ ਬਾਝੋਂ ਕੀ ਕੀ ਰੁਕਸੀ ? ਦੁਨੀਆਂ ਚਲਦੀ ਜਾਣਾ
ਮਿੱਠਾ ਕਰਕੇ ਮੰਨ ਲੈ ਭਾਣਾ : ਇਹ ਮੇਰਾ ਮਰ ਜਾਣਾ

ਆਜ਼ਾਦੀ : ਕੀ ਤੂੰ ਵੀ ਮਰ ਸਕਣੈ ਮੇਰੇ ਨੇ ਹੁੜਿਆ ਵੇ ਅੜਿਆ

ਤੇਰੇ ਬਿਨ ਮੈਂ ਡਰੀ ਡੁਹਾਗਨ, ਸ਼ੇਰਾ ਵੇ, ਹੀਅੜਿਆ

ਕਵੀ : ਤੇਰਾ ਰੂਪ ਹੀ ਮੇਰਾ ਹੀਆ, ਤੇਰਾ ਰੰਗ ਦਲੇਰੀ
ਤੇਰੇ ਰੂਪ ਬਹਾਰੇ ਅੜੀਏ, ਜਾਗੇ ਕਿਸਮਤ ਤੇਰੀ

ਆਜ਼ਾਦੀ : ਤੇਰੇ ਕੇਸਰ ਕੀਤੇ ਕਪੜੇ ਤੇਰਾ ਰੂਪ ਬਸੰਤੀ
ਤੂੰ ਨਹੀਂ ਮਰਿਆ ਕਦੀ ਸ਼ਹੀਦਾ, ਤੂੰ ਤਾਂ ਸਦਾ ਬਸੰਤੀ

ਕਵੀ : ਮੌਤ ਮਿੱਠੇ ਘੁਣ ਦੇ ਵਾਂਗਰ ਜ਼ਿੰਦਗੀ ਨੂੰ ਲੱਗੀ ਹੋਈ ਏ
ਜ਼ਿੰਦਗੀ ਦਾ ਫੁੱਲ ਨਚੋੜੇ, ਇਹ ਘੁਣ ਸਦਾ ਲਈ ਮਰ ਜਾਵੇ

ਆਜ਼ਾਦੀ : ਫੁੱਲ ਦਾ ਕੰਮ ਹੈ ਫਲ਼ ਬਣ ਜਾਣਾ, ਕੀਕਰ ਫੁੱਲ ਨਚੋੜ ਲਈਏ ?
ਡੋਡੀ ਨੂੰ ਫੁੱਲ ਬਣਨੋਂ ਪਹਿਲਾਂ ਕਿਹੜੇ ਹੱਥੀਂ ਮਰੋੜ ਲਈਏ ?

ਕਵੀ : ਫੁੱਲ ਨਚੋੜਨ ਦੇ ਵਿਚ ਅੜੀਏ ਡੂੰਘਾ ਭੇਦ ਜ਼ਰੂਰ ਹੈ ਕੋਈ
ਇਸ ਹੋਸ਼ਾਂ ਦੀ ਹੋਸ਼ ਵਿਚਾਲੇ. ਸੁੱਤਾ ਪਿਆਰ ਸਰੂਰ ਹੈ ਕੋਈ

ਆਜ਼ਾਦੀ : ਇੱਕ ਟੁੱਟਦਾ ਜਿਹਾ ਤਾਰਾ ਜਦ ਵੀ ਵਿਛੜਦਾ ਹੈ ਨਜ਼ਰਾਂ ਕੋਲੋਂ
ਸਭ ਕੁਝ ਰੋਸ਼ਨ ਕਰ ਜਾਂਦਾ ਏ ਜੁਗੜਿਆਂ ਤੋਂ ਸੁੱਤਾ ਹੋਇਆ
(ਦਾਰ ਦਾ ਚੋਖਟਾ ਅੱਗੇ ਵਧ ਕੇ ਅਗਲੇ ਮੰਚ ਕੋਲ ਆ ਜਾਂਦਾ ਹੈ ਤੇ ਦਾਰ ਵਿਚੋਂ ਆਵਾਜ਼ ਉਠ ਰਹੀ ਹੈ)

ਦਾਰ : ਦਾਰ ਹਾਂ ਮੈਂ ਫਾਂਸੀ ਹਾਂ ਮੈਂ, ਹਿਰਦਹੀਣੀ ਜਾਰ ਹਾਂ
ਭੁਰਭੁਰੇ ਪੱਥਰ ਦੇ ਵਿਹੜੇ ਵਿਚ ਮੇਰਾ ਵਾਸ ਹੈ
ਦਿਲ ਦੀ ਪੱਥਰ, ਕੌੜ, ਰੁੱਖੀ, ਕਾਠ, ਦੀ ਕਾਲੀ ਕਠੋਰ
ਤਰਸ ਨਹੀਂ ਖਾਂਦੀ ਕਿਸੇ 'ਤੇ, ਰਹਿਮ ਮੈਂ ਨਹੀਂ ਜਾਣਦੀ
(ਸੇਠ ਦਾ ਪ੍ਰਵੇਸ਼)
ਮੌਤ ਹਾਂ ਮੈਂ, ਮੌਤ ਹਾਂ ਮੈਂ, ਦਾਰ ਮੈਨੂੰ ਆਖਦੇ
ਸੱਚ ਆਖਾਂ ਸ਼ਾਇਰਾ, ਆਤਮਕਥਾ ਮੇਰੀ ਸੁਣੀਂ
ਆਪਣੇ ਪਹਿਰੇ ਵਿਚ ਮੈਂ ਸੈਆਂ ਹੀ ਮਾਰੇ ਸੂਰਮੇ,
(ਸੇਠ ਕ੍ਰੋਧਿਤ ਮੁਦਰਾ ਵਿਚ ਘੁੰਮਦਾ ਹੈ)
ਦੋਸ਼ ਜਿਨ੍ਹਾਂ ਦਾ ਸੀ ਕੇਵਲ ਦੇਸ਼-ਭਗਤੀ, ਪਰਗਤੀ
ਬੇਨਿਆਈਂ ਨਾਲ ਲੜਦੇ ਨਿਆਂ ਦੇ ਚੱਕਰ ਤੋੜਦੇ
ਇਹ ਸਹਾਰੇ ਨਰਕੀਂ-ਲੱਥੀ ਲੋਕਤਾ ਦੀ ਆਸ ਦੇ
ਲੋਕ ਜਿੱਤਾਂ, ਲੋਕ ਹਿੱਤਾਂ, ਅਮਨ ਦੇ ਸੰਗਰਾਮੀਏ
ਦੋਸ਼ ਜਿਨ੍ਹਾਂ ਦਾ ਸੀ ਕੇਵਲ ਲੋਕ-ਭਗਤੀ, ਪਰਗਤੀ
ਕੋੜਿਆਂ ਦੀ ਮਾਰ, ਧਮਕੀ ਕੀ ਕਰੇ
ਮਾਰਨੋਂ ਸੰਗਣ ਜਿਨ੍ਹਾਂ ਨੂੰ ਗੋਲੀਆਂ,
(ਸੇਠ ਮਾਰਨ ਦਾ ਹੁਕਮ ਕਰਦਾ ਹੈ)
ਮੈਂ ਉਨ੍ਹਾਂ ਨੂੰ ਮਾਰਿਆ, ਧ੍ਰਿੱਕਾਰ ਹੈ, ਧ੍ਰਿੱਕਾਰ ਹੈ



ਮੇਰੇ ਰੱਸੇ ਦਾ ਵਲਾ, ਕਾਹਲਾ ਜਿਹਾ, ਭੁੱਖਾ ਜਿਹਾ
ਪੀਚ ਦੇਂਦਾ ਹੈ ਰਿਹਾ ਹਰ ਸੂਰਮੇ ਦੀ ਜਿੰਦ ਨੂੰ
ਪਰ ਮੇਰੇ ਪੀੜਾਂ 'ਤੇ ਪਲਦੇ ਦਿਲ ਦੀਆਂ
ਨਿਕਲੀਆਂ ਚੀਕਾਂ ਜਦੋਂ ਵੀ ਮਾਰਿਆ
(ਸੇਠ ਮੂਕ ਹਾਸਾ ਹਸਦਾ ਹੈ)
ਹਰ ਸੁਬਾਹ ਕੋਈ ਨਾ ਕੋਈ ਸੂਰਮਾ
ਊਂ ਤਾਂ ਮੈਂ ਸੰਗਦਿਲ ਹਾਂ ਚੋਬੀ ਚੌਂਖਟਾ
ਜਾਪਦੀ ਹਾਂ ਹਿਰਦਹੀਣੀ ਡੈਣ ਹੀਂ
ਸੱਚ ਆਖਾਂ ਸ਼ਾਇਰਾ ਕੋਈ ਨਹੀਂ ਸੁਣਦਾ ਮੇਰੀ
(ਸੇਠ ਹੋਰ ਹੱਸਦਾ ਹੈ)
ਮੇਰੇ ਰੱਸੇ ਦਾ ਹਰ ਇਕ ਵਲ ਜਾਣਦਾ
ਮੇਰੀ ਮਜਬੂਰੀ, ਮੇਰੇ ਗ਼ਮ ਤੇ ਗੁਨਾਹ
ਕੀ ਮੇਰੀ ਤਕਸੀਰ ਕਵੀਆ ਕੀ ਤੇਰੀ ਤਦਬੀਰ ਵੇ ?
ਦਾਰ ਹਾਂ ਮੈਂ, ਮੌਤ ਹਾਂ ਮੈਂ ਜ਼ਾਤ ਦੀ
ਸੂਰਮੇਂ ਦਿਨ, ਮੈਂ ਨਿਆਈ ਰਾਤ ਦੀ
ਗ਼ਮ ਦੀ ਮੂਰਤ, ਕੰਮ ਦੀ ਨਾਪਾਕ ਮੈਂ
ਦਾਰ ਸਾਂ ਮੈਂ, ਮੌਤ ਸਾਂ ਮਜ਼ਲੂਮ ਦੀ
ਹੁਣ ਜ਼ਮਾਨੇ ਮੋੜ ਖਾਧਾ, ਸ਼ਾਇਰਾ
(ਦਾਰ ਬਣਿਆ ਪਾਤਰ ਸੇਠ ਵਲ ਵਧਦਾ ਹੈ)
ਜ਼ਾਲਮਾਂ ਦੀ, ਲੋਟੂਆਂ ਦੀ ਮੌਤ ਬਣ ਜਾਣਾ ਹੈ ਮੈਂ
(ਸੇਠ ਮਾਰਿਆ ਜਾਂਦਾ ਹੈ। ਜੱਲਾਦ ਤਲਵਾਰ ਲੈ ਕੇ ਮੰਚ ਤੇ ਆਉਂਦਾ ਹੈ)
ਕਤਲਗਾਹਾਂ ਦੀ ਕਹਾਣੀ ਮੁੜ ਸੁਣਾਈ ਜਾਏਗੀ
ਅੱਜ ਲੇਕਿਨ 'ਕਾਤਲਾਂ' ਨੂੰ ਕਤਲ ਕੀਤਾ ਜਾਏਗਾ
ਧਰਤ ਦੇ ਸੀਨੇ ਦਾ ਹਰ ਲੰਗਾਰ ਸੀਤਾ ਜਾਏਗਾ
ਧਰਤ ਦੇ ਸੀਨੇ ਦਾ ਹਰ ਲੰਗਾਰ ਸੀਤਾ ਜਾਏਗਾ
(ਪਾਤਰ ਫਰੀਜ਼ ਹੋ ਜਾਂਦਾ ਹੈ)

ਕਵੀ : ਉਸ ਮੌਤ ਤੋਂ ਹੁਣ ਨਾ ਡਰਾਂ ਮੈਂ ਦੋਸਤਾ
ਜੋ ਪਗਾਮ ਹੈ ਤੇਰੀ ਤਲਵਾਰ ਦਾ
ਹੁਣ ਮਰਾਂਗਾ ਤਾਂ ਜੂਝ ਕੇ ਮਰਾਂਗਾ
ਜੂਝ ਕੇ ਮਰਾਂਗਾ, ਜੂਝ ਕੇ ਮਰਾਂਗਾ
(ਕਵੀ ਦੇ ਚਿਹਰੇ ਤੇ ਖੇੜਾ ਹੈ। ਜੱਲਾਦ ਦੀ ਤਲਵਾਰ ਢਿੱਲੀ ਪੈ ਜਾਂਦੀ ਹੈ। ਦ੍ਰਿਸ਼ ਫਰੀਜ਼ ਹੋ ਜਾਂਦਾ ਹੈ)

0

# ਮਾਂ

## ਜੋਗਿੰਦਰ ਬਾਹਰਲਾ

ਜੋਗਿੰਦਰ ਬਾਹਰਲਾ ਪੰਜਾਬ ਦੀ ਇਪਟਾ ਲਹਿਰ ਦਾ ਇਕ ਪ੍ਰਮੁਖ ਕਲਾਕਾਰ ਹੈ। ਉਹ ਉਨ੍ਹਾਂ ਵਿਚੋਂ ਹੈ ਜਿਨ੍ਹਾਂ ਆਪਣਾ ਸਭ ਕੁਝ ਲੋਕਵਾਦੀ ਕਲਾ ਦੇ ਲੇਖੇ ਲਾਇਆ ਅਤੇ ਕੁਲਵਕਤੀ ਸਭਿਆਚਾਰਕ ਕਾਮੇ ਦੇ ਤੌਰ ਤੇ ਪੰਜਾਬ ਦੀ ਕਲਾ-ਜ਼ਿੰਦਗੀ ਨੂੰ ਨਵੀਂ ਨੁਹਾਰ ਦਿੱਤੀ । ਇਪਟਾ ਲਹਿਰ ਦੇ ਜੋਬਨ ਸਮੇਂ ਬਾਹਰਲਾ ਲੋਕ-ਸੱਥਾਂ ਵਿਚ ਜਾਣਿਆਂ ਤੇ ਸਨਮਾਨਿਆ ਜਾਂਦਾ ਕਲਾਕਾਰ ਸੀ। ਬਾਹਰਲੇ ਦੀਆਂ ਸਥਾਪਤੀ-ਵਿਰੋਧੀ ਕਲਾ-ਸਰਗਰਮੀਆਂ ਦੇ ਸਿੱਟੇ ਵਜੋਂ ਭਾਵੇਂ ਉਸ ਦੀਆਂ ਸਰਗਰਮੀਆਂ ਨੂੰ ਮਾਣ-ਸਨਮਾਨ ਨਾ ਦਿੱਤਾ ਗਿਆ ਹੋਵੇ ਪਰ ਉਸ ਦੇ ਲੋਕ ਮੁਖੀ ਕਲਾ ਦੇ ਖੇਤਰ ਵਿਚ ਕੀਤੇ ਕੰਮ ਨੂੰ ਭੁਲਾਇਆ ਨਹੀਂ ਜਾ ਸਕਦਾ।

ਇਪਟਾ ਲਹਿਰ ਦੇ ਸਿਖਰ ਸਮੇਂ ਅਮਨ ਲਹਿਰ ਨੂੰ ਸਮਰਪਿਤ ਬਾਹਰਲੇ ਦੇ ਗੀਤਾਂ ਤੇ ਨਾਟਕਾਂ ਨੇ ਪੰਜਾਬ ਵਿਚ ਇਕ ਲਹਿਰ ਉਸਾਰਨ ਵਿਚ ਮਦਦ ਕੀਤੀ। ਉਹ ਗੁਰਸ਼ਰਨ ਸਿੰਘ ਤੋਂ ਪਹਿਲਾਂ ਪੰਜਾਬ ਦੇ ਪਿੰਡਾਂ ਵਿਚ ਜਾ ਕੇ ਨਾਟਕ ਖੇਡਣ ਵਾਲਾ ਸਿਰੜੀ ਰੰਗਕਰਮੀ ਹੈ। ਅੱਜ ਭਾਵੇਂ ਉਹ ਗੁਮਨਾਮੀ ਦੀ ਜ਼ਿੰਦਗੀ ਗੁਜ਼ਾਰ ਰਿਹਾ ਹੈ ਪਰ ਕੁਝ ਕਰਨ ਦੀ ਤੜਪ ਹਾਲੇ ਵੀ ਉਸ ਪਾਸ ਬਰਕਰਾਰ ਹੈ।

ਬਾਹਰਲੇ ਦੇ ਨਾਟਕ ਪ੍ਰਕਾਸ਼ਿਤ ਰੂਪ ਵਿਚ ਘੱਟ ਉਪਲੱਬਧ ਹਨ । ਉਸ ਦਾ ਕਾਵਿ ਨਾਟਕ 'ਸਾਹਿਬਾਂ' ਹੀ ਸੂਰਜ ਮੁਖੀ ਦੇ ਇਕ ਅੰਕ ਵਿਚ ਛਪਿਆ ਸੀ। ਉਂਜ ਉਸ ਪਾਸ ਕਈ ਅਣਪ੍ਰਕਾਸ਼ਿਤ ਨਾਟਕ ਪਏ ਹਨ ਹਥਲਾ ਨਾਟਕ 'ਮਾਂ' ਉਸ ਦੇ ਮੁੜ ਸਰਗਰਮ ਹੋਣ ਦਾ ਨਤੀਜਾ ਹੈ। ਇਹ ਨਾਟਕ 'ਇਪਟਾ ਲਹਿਰ ਦੇ ਨਾਟਕਾਂ' ਦੀ ਉਦਾਹਰਣ ਹੈ ਜਿਸ ਵਿਚ ਗੱਲ ਨੂੰ ਸੰਬੋਧਨੀ ਤੇ ਬਿਨਾਂ ਵਿੰਗ ਵਲੇਵੇਂ ਤੋਂ ਸਿਧੇ ਰੂਪ ਵਿਚ ਕਿਹਾ ਜਾਂਦਾ ਹੈ। ਬਾਹਰਲੇ ਨੇ ਇਸ ਨਾਟਕ ਨੂੰ ਪੰਜਾਬੀ ਸੂਬੇ ਦੇ ਸਮੇਂ ਦੀਆਂ ਸਥਿਤੀਆਂ ਤੋਂ ਤੋਰ ਕੇ ਹੁਣ ਤੱਕ ਲਿਆਂਦਾ ਹੈ ਜਿਸ ਵਿਚ ਪਿਛਲੇ ਤਿੰਨ ਚਾਰ ਵਰ੍ਹਿਆਂ ਦੀਆਂ ਪੰਜਾਬ ਘਟਨਾਵਾਂ ਵੀ ਸ਼ਾਮਿਲ ਹਨ। ਇਸ ਨਾਟਕ ਵਿਚ ਬਾਹਰਲੇ ਨੇ ਪੰਜਾਬ ਦੇ ਹਰ ਤਬਕੇ ਦੇ ਦੋਸ਼ਾਂ ਤੇ ਉਂਗਲ ਧਰੀ ਹੈ। ਉਸ ਦੇ ਅਨੁਸਾਰ ਦੋਹਾਂ ਫਿਰਕਿਆਂ ਦੇ ਮੌਜੂਦਾ ਲੀਡਰਾਂ ਨੇ ਪੰਜਾਬੀ ਮਾਂ ਨਾਲ ਵਫ਼ਾ ਨਹੀਂ ਪਾਲੀ । ਦੋਹਾਂ ਦੇ ਪਿਛੇ ਵਪਾਰੀ ਤਬਕਾ (ਪੂੰਜੀਵਾਦੀ) ਖੜਾ ਹੈ। ਬਾਹਰਲਾ ਦੀ 'ਪੰਜਾਬ ਮਾਤਾ' ਦੀ ਪੁਕਾਰ ਹੈ ਕਿ ਉਹ ਅਜਿਹੇ ਪੁੱਤਰਾਂ ਨੂੰ ਜਨਮ ਦੇਵੇ ਜਿਹੜੇ ਲਾਜਪਤ ਰਾਏ ਤੇ ਭਗਤ ਸਿੰਘ ਦੇ ਹਾਣ ਦੇ ਹੋਣ।

ਇਹ ਇਕ ਇਤਫ਼ਾਕ ਹੀ ਲਗਦਾ ਹੈ ਕਿ ਨਾਟਕ ਦਾ ਮੌਜੂਦਾ ਸਮੇਂ ਨਾਲ ਸੰਬੰਧਿਤ ਪਿਛਲਾ ਹਿੱਸਾ ਆਤਮਜੀਤ ਦੇ ਨਾਟਕ 'ਸ਼ਹਿਰ ਬੀਮਾਰ' ਹੈ ਨਾਲ ਕਾਫੀ ਸਮਾਨਤਾ ਰੱਖਦਾ ਹੈ। ਇਸ ਨਾਟਕ ਨਾਲ ਪੰਜਾਬ ਦੇ ਰੰਗਕਰਮੀਆਂ ਨੂੰ ਪੰਜਾਬ ਸਮੱਸਿਆ ਦੇ ਵਿਸ਼ਲੇਸ਼ਣ ਨਾਲ ਜੁੜੇ ਇਕ ਹੋਰ ਮੰਚੀ ਨਾਟਕ ਦੀ ਪ੍ਰਾਪਤੀ ਹੋਈ ਹੈ। ਸ. ਕ. ਵ.

(ਪਿੱਠਭੂਮੀ ਤੋਂ ਆਵਾਜ਼)

ਅੱਲਾ ਵਾਹਿਗੁਰੂ ਤੇ ਭਗਵਾਨ ਵੱਖਰੇ,
ਲੱਖਾਂ ਪੂਜਣੇ ਨੂੰ ਗੁਰੂ ਪੀਰ ਦਿੱਤੇ
ਮੰਦਰਾਂ ਮਸਜਦਾਂ ਅਤੇ ਗੁਰਦਵਾਰਿਆਂ ਵਿੱਚ,
ਮੱਤਾਂ ਦੇਣ ਲਈ ਲੱਖਾਂ ਫ਼ਕੀਰ ਦਿੱਤੇ
ਵਖੋ ਵਖਰੇ ਧਰਮਾਂ ਦੀ ਰਖਿਆ ਲਈ, ਤ੍ਰਿਸ਼ੂਲ, ਤਲਵਾਰ ਤੇ ਤੀਰ ਦਿੱਤੇ
ਗੋਰੇ ਹੱਥ ਨੇ ਕਾਲੀ ਲਕੀਰ ਖਿੱਚੀ, ਲੱਖਾਂ ਮਾਵਾਂ ਦੇ ਕਾਲਜੇ ਚੀਰ ਦਿੱਤੇ

(ਪਰਦਾ ਉਠਦਾ ਹੈ। ਲੁੱਟੀ ਖੁੱਸੀ ਮਾਂ ਦਾ ਪ੍ਰਵੇਸ਼)

ਮਾਂ : ਮੇਰੇ ਸਿਰੇ ਦਿਆ ਸਾਈਆਂ, ਪਾਵਾਂ ਜੱਗ 'ਚ ਦੁਹਾਈਆਂ
ਤੈਨੂੰ ਖੋਹ ਲਿਆ ਕਸਾਈਆਂ, ਅਸੀਂ ਜਿਉਂਦੇ ਮਾਰਤੇ
ਤੇਰੇ ਬਿਨਾਂ ਨੇਰ੍ਹ ਪਿਆ ਸੰਸਾਰ ਤੇ
ਤੂੰ ਜੋ ਮੈਨੂੰ ਪੁੱਤਾਂ ਦੀਆਂ ਦਿੱਤੀਆਂ ਨਿਸ਼ਾਨੀਆਂ
ਉਹ ਵੀ ਸਾਥ ਛੱਡ ਗਈਆਂ ਹੋ ਗਈਆਂ ਬਿਗਾਨੀਆਂ
ਤੂਹੀਉਂ ਦਸ ਜਾ ਵੇ ਜਾਵਾਂ ਕਿਹੜੇ ਦੁਆਰ ਤੇ ?
ਤੇਰੇ ਬਿਨਾਂ..................

(ਮਾਯੂਸੀ ਵਿਚ ਬੈਠ ਜਾਂਦੀ ਹੈ। ਮਾਂ ਦੇ ਸਿੱਖ ਪੁੱਤਰ ਦਾ ਵਪਾਰੀ ਸਿੱਖ ਨਾਲ ਪ੍ਰਵੇਸ਼, ਪੁਤਰ ਆਪਣੇ ਗਲ ਵਿਚਲੇ ਸਾਫੇ ਸਮੇਤ ਦੋਹਾਂ ਹੱਥਾਂ ਨਾਲ ਫਤਹਿ ਬੁਲਾਉਂਦਾ ਹੈ ਤੇ ਮਾਂ ਦੇ ਚਰਨ ਛੂੰਹਦਾ ਹੈ। ਉਹ ਉਸ ਨੂੰ ਪਿਆਰ ਦਿੰਦੀ ਹੈ)

ਸਿੱਖ ਪੁੱਤਰ : ਮਾਤਾ ਜੀ, ਮੈਨੂੰ ਆਗਿਆ ਬਖਸ਼ੋ. ਕਲਗੀਆਂ ਵਾਲੇ ਦਸ਼ਮੇਸ਼ ਪਿਤਾ ਜੀ ਦਾ ਸਾਜਿਆ ਨਿਵਾਜਿਆ ਖਾਲਸਾ ਪੰਥ ਅੱਜ ਖਤਰੇ ਵਿੱਚ ਹੈ ਮੈਂ ਬਾਜਾਂ ਵਾਲੇ ਪਿਤਾ ਦੇ ਵਰੋਸਾਏ ਇਸ ਪੰਥ ਦੀ ਆਨ-ਸ਼ਾਨ ਤੇ ਬੁਲੰਦੀ ਲਈ ਜੁਟ ਜਾਣਾ ਚਾਹੁੰਦਾ ਹਾਂ।

ਮਾਂ : ਪੁੱਤਰ, ਅਕਾਲ ਪੁਰਖ ਦੀ ਮਿਹਰ ਨਾਲ, ਖਾਲਸਾ ਪੰਥ ਨੂੰ ਤੇ ਕੋਈ ਖਤਰਾ ਨਹੀਂ ਜਾਪਦਾ, ਪਰ ਹਾਂ, ਇਹਨਾਂ ਵਪਾਰੀਆਂ ਦੇ ਮੁਨਾਫ਼ਿਆਂ, ਲਾਕਰਾਂ ਤੇ ਤਿਜੋਰੀਆਂ ਨੂੰ ਭਾਵੇਂ ਕੋਈ ਖ਼ਤਰਾ ਹੋਵੇ।

ਵਪਾਰੀ : ਮਾਤਾ ਜੀ ਮੈਂ ਇਹਨਾਂ ਤਿਜੋਰੀਆਂ ਵਿਚੋਂ ਹੀ ਹਰਿਮੰਦਰ ਸਾਹਿਬ, ਦਰਸ਼ਨੀ ਡਿਉੜੀ ਤੇ ਹੋਰ ਅਨੇਕਾਂ ਗੁਰਦੁਵਾਰਿਆਂ ਦੀ ਸੇਵਾ ਕਰਵਾਈ ਹੈ ਅਤੇ ਹਰ ਸਾਲ ਇਸੇ ਕਮਾਈ ਵਿਚੋਂ ਲੱਖਾਂ ਰੁਪਏ ਗੁਰੂ ਕੇ ਲੰਗਰ ਦੀ ਸੇਵਾ ਵਿੱਚ ਦਸਵੰਧ ਵਜੋਂ ਭੇਂਟ ਕਰਦਾ ਹਾਂ।

ਮਾਂ : ਜੀ ਸਦਕੇ ਪੁੱਤਰਾ, ਜੰਮ ਜੰਮ ਸੇਵਾ ਕਰੋ ਗੁਰੂ ਧਾਮਾਂ ਦੀ, ਪਰ ਮੇਰੇ

ਪੁੱਤਰ ਨੂੰ ਬਲੀ ਦਾ ਬੱਕਰਾ ਨਾ ਬਣਾਓ।

ਪੁੱਤਰ : ਮਾਂ, ਆਖਿਰ ਸੇਵਾ ਤਾਂ ਗੁਰੂ ਦੀ ਹੀ ਕਰਨੀ ਹੈ। ਇਹ ਤਾਂ ਆਪਣੀ ਆਪਣੀ ਸ਼ਰਧਾ ਅਤੇ ਪਹੁੰਚ ਦੀ ਗੱਲ ਹੈ। ਕੋਈ ਤਨ-ਮਨ ਨਾਲ ਕਰਦਾ ਹੈ ਤੇ ਕੋਈ ਧਨ ਨਾਲ।

ਵਪਾਰੀ : ਮਾਤਾ ਜੀ ਮੈਂ ਆਪ ਜੀ ਦੀ ਕੀ ਸੇਵਾ ਕਰ ਸਕਦੈਂ ? ਤੁਸੀਂ ਇਕੋ ਵਾਰ ਹੁਕਮ ਤਾਂ ਦੇ ਕੇ ਦੇਖੋ।

ਮਾਂ : ਜਿਸ ਕਰਮਾਂ ਮਾਰੀ ਮਾਂ ਦੇ ਸਿਰ ਤੇ ਉਹਦਾ ਸਾਈਂ ਨਾ ਹੋਵੇ, ਜਵਾਨ ਪੁੱਤ ਵੀ ਅੱਖਾਂ ਫੇਰ ਜਾਣ ਉਸ ਨਕਰਮੀਂ ਦੀ ਕਾਹਦੀ ਸੇਵਾ ? ਮੈਂ ਤੇ ਦਸਾਂ ਨਹੁੰਆਂ ਦੀ ਕਿਰਤ ਨਾਲ ਇਸ ਚੰਦਰੇ ਢਿੱਡ ਨੂੰ ਝੁਲਕਾ ਦੇ ਲਵਾਂਗੀ ਤੇ ਆਪਣੇ ਦਿਹਾੜੇ ਪੂਰੇ ਕਰ ਲਵਾਂਗੀ। ਤੁਸੀਂ ਜਾਓ ਤੇ ਆਪਣੇ ਪੰਥ ਨੂੰ ਖ਼ਤਰੇ ਤੋਂ ਬਚਾਓ !

(ਦੋਵੇਂ ਨਮਸਕਾਰ ਕਰਦੇ ਪਿਛਲੇ ਪਾਸੇ ਨਿਕਲ ਜਾਂਦੇ ਹਨ ਤੇ ਦੂਜੇ ਪਾਸੇ ਤੋਂ ਸੇਠ ਤੇ ਹਿੰਦੂ ਪੁੱਤਰ ਹੱਥ ਵਿਚ ਤ੍ਰਿਸ਼ੂਲ ਫੜੀ ਆਉਂਦੇ ਹਨ ਅਤੇ ਮਾਂ ਨੂੰ ਨਮਸਕਾਰ ਕਰਦੇ ਹਨ।)

ਹਿੰਦੂ ਪੁੱਤਰ : ਮਾਤਾ ਜੀ, ਇਹ ਸੇਠ ਹੋਰੀ ਆਪਣੇ ਹੀ ਸ਼ਹਿਰ ਦੇ ਨੇ, ਜਿਨ੍ਹਾਂ ਦੇ ਨਾਲ ਮੈਂ ਹਰਿ ਕੀ ਪੌੜੀ ਦੀ ਉਸਾਰੀ ਵਾਸਤੇ ਗਿਆ ਸਾਂ, ਇਸੇ ਕਰਕੇ ਤੁਹਾਡੇ ਕੋਲ ਜਲਦੀ ਨਹੀਂ ਆ ਸਕਿਆ।

ਮਾਂ : ਤੇ ਫੇਰ ਪੁੱਤਰ ?

ਪੁੱਤਰ : ਮੈਂ ਤੁਹਾਡੇ ਕੋਲੋਂ ਮੁਆਫੀ ਮੰਗਣ ਲਈ ਆਇਆ ਹਾਂ।

ਮਾਂ : ਮੁਆਫੀ ਦੀ ਤੇ ਕੋਈ ਗੱਲ ਨਹੀਂ ਪੁੱਤਰ, ਪਰ ਤੇਰਾ ਵੀ ਤੇ ਉਸ ਵਾਂਗ, ਕੁਝ ਖ਼ਤਰੇ ਵਿੱਚ ਨਹੀਂ ਪੈ ਗਿਆ ?

ਪੁੱਤਰ : ਸਾਰਾ ਭਾਰਤ ਵਰਸ਼ ਹੀ ਖ਼ਤਰੇ ਵਿੱਚ ਹੈ ਮਾਤਾ ਜੀ, ਇਸਦੀ ਏਕਤਾ, ਅਖੰਡਤਾ ਅਤੇ ਹਿੰਦੂ ਸੰਸਕ੍ਰਿਤੀ ਬੁਰੀ ਤਰ੍ਹਾਂ ਖ਼ਤਰੇ ਵਿੱਚ ਪੈ ਗਈਆਂ ਨੇ।

ਮਾਂ : ਇਸ ਖ਼ਤਰੇ ਦਾ ਤੈਨੂੰ ਹਰਿਦੁਆਰ ਜਾ ਕੇ ਪਤਾ ਲਗਿਆ ? ਕਿਤੇ ਉਰੇ ਪਰੇ ਕੋਈ ਹੋਰ ਥਾਂ ਨਹੀਂ ਸੀ।

ਸੇਠ : ਮਾਤਾ ਜੀ, ਹਰਦੁਆਰ ਵਿੱਚ ਬੜੇ ਵੱਡੇ ਵੱਡੇ ਗੁਣੀ ਗਿਆਨੀ ਤੇ ਮਹਾਤਮਾ ਇਕੱਠੇ ਹੁੰਦੇ ਹਨ ਤੇ ਵਿਚਾਰਾਂ ਕਰਦੇ ਹਨ।

ਮਾਂ : ਇੱਕ ਪਾਸੇ ਇਹ ਗੁਣੀ ਗਿਆਨੀ ਹਰਿਮੰਦਰ ਸਾਹਿਬ ਵਿੱਚ ਬੈਠ ਕੇ ਵਿਚਾਰਾਂ ਕਰਦੇ ਹਨ ਕਿ ਪੰਥ ਖ਼ਤਰੇ ਵਿੱਚ ਹੈ ਤੇ ਦੂਜੇ ਪਾਸੇ ਹਰਦੁਆਰ ਵਿੱਚ ਬੈਠ ਕੇ ਵਿਚਾਰਾਂ ਹੁੰਦੀਆਂ ਹਨ ਕਿ ਹਿੰਦੂ ਸੰਸਕ੍ਰਿਤੀ ਖ਼ਤਰੇ ਵਿੱਚ ਹੈ ਤੇ ਫਿਰ ਖ਼ਤਰੇ ਵਿਚ ਉਹ ਕਾਹਨੂੰ ਹੋਏ, ਖਤਰੇ ਵਿਚ ਤੇ ਮੇਰਾ ਪਰਿਵਾਰ ਹੋਇਆ ਨਾ, ਤੇ ਜਾਂ ਖ਼ਤਰੇ ਵਿੱਚ ਤੁਹਾਡਾ ਵਿਉਪਾਰ ਹੋਇਆ।

ਸੇਠ : ਮਾਤਾ ਜੀ, ਕੀ ਮੈਂ ਆਪ ਜੀ ਦੀ ਕੋਈ ਸੇਵਾ ਕਰ ਸਕਦਾ ਹਾਂ।

ਮਾਂ : ਜਿਸ ਮਾਂ ਦੀਆਂ ਤੁਸੀਂ ਆਂਦਰਾਂ ਧੂਹ ਕੇ ਲੈ ਚਲੇ ਹੋ, ਉਸ ਦੀ ਹੋਰ ਸੇਵਾ ਤੁਸੀਂ ਕੀ ਕਰੋਗੇ ? ਜਾਓ, ਤੁਸੀਂ ਵੀ ਚਲੇ ਜਾਓ ਤੇ ਬਚਾਓ ਆਪਣੀ ਹਿੰਦੂ ਸੰਸਕ੍ਰਿਤੀ ਨੂੰ ਤੇ ਬਚਾਓ ਆਪਣੇ ਪੰਥ ਨੂੰ।

(ਦੋਨੋਂ ਇਕ ਪਾਸੇ ਨਮਸਕਾਰ ਕਰਕੇ ਚਲੇ ਜਾਂਦੇ ਹਨ। ਮਾਂ ਉਠਦੀ ਹੈ ਥੱਕੀ ਟੁੱਟੀ ਅਗਾਂਹ ਵਧਦੀ ਹੈ)

ਮਾਂ : ਇਕ ਵਾਰ ਇਸਲਾਮ ਨੂੰ ਖ਼ਤਰਾ ਪੈਦਾ ਹੋਇਆ ਸੀ, ਤੇ ਮੇਰੇ ਸਿਰ ਦਾ ਸਾਈਂ ਮੈਥੋਂ ਸਦਾ ਲਈ ਖੋਹ ਲਿਆ ਗਿਆ ਸੀ। ਉਸ ਹਨੇਰੀ ਵਿਚ ਮੇਰਾ ਵਤਨ, ਮੇਰਾ ਮਕਾਨ ਤੇ ਉਸ ਦੀਆਂ ਗਲੀਆਂ ਸਭ ਢਹਿ ਢੇਰੀ ਹੋ ਗਏ। ਹੁਣ ਹਿੰਦੂ ਸੰਸਕ੍ਰਿਤੀ ਨੂੰ ਇੱਕ ਪਾਸੇ ਖਤਰਾ ਤੇ ਪੰਥ ਨੂੰ ਦੂਜੇ ਪਾਸੇ ਖਤਰਾ ਪੈਦਾ ਹੋ ਗਿਐ।

(ਮਾਂ ਖਾਮੋਸ਼ ਹੋ ਜਾਂਦੀ ਹੈ ਤੇ ਪਿੱਠ ਭੂਮੀ ਤੋਂ ਗੀਤ ਉਭਰਦਾ ਹੈ।)

ਪਿੱਠ ਭੂਮੀ : ਤੇਰੇ ਬਾਝ ਦਿਲਾਂ ਦਿਆਂ ਮਹਿਰਮਾਂ, ਅਸੀਂ ਕੱਖੋਂ ਹੌਲੇ ਹੋਏ ਵੇ
ਦੇਖਣ ਨੂੰ ਜਗ ਵਿੱਚ ਕੁਝ ਵੀ ਨਹੀਂ, ਅਸੀਂ ਫਿਰਦੇ ਜਿਉਂਦੇ ਮੋਏ ਵੇ
ਇਹ ਦਿਨ ਰਾਤ ਪਹਾੜਾਂ ਜਿਡੇ, ਕੀਕਣ ਪੰਧ ਮੁਕਾਵਾਂ ਵੇ ?
ਜਿੰਦੜੀ ਤਾਂ ਪਤਝੜ ਦੀ ਪੱਤੀ, ਫਸ ਗਈ ਵਿਚ ਹਵਾਂਵਾਂ ਵੇ
ਹੰਝੂ ਤਾਂ ਮੇਰੇ ਕਿਰ ਕਿਰ ਥਕ ਗਏ, ਦੁੱਖਣ ਨੈਣਾਂ ਦੇ ਕੋਏ ਵੇ
ਤੇਰੇ ਬਾਝ ਦਿਲਾਂ ਦਿਆ ਮਹਿਰਮਾਂ
ਅਸੀਂ ਕੱਖੋਂ ਹੌਲੇ ਹਏ ਵੇ...

(ਰੋਸ਼ਨੀ ਮੱਧਮ ਹੁੰਦੀ ਹੈ। ਮਾਂ ਇਕ ਪਾਸੇ ਨਿਕਲ ਜਾਂਦੀ ਹੈ। ਪੁੱਤਰ ਤੇ ਵਪਾਰੀ ਦਾ ਪ੍ਰਵੇਸ਼)

ਦੋਵੇਂ : ਵਹਿਗੁਰੂ ਜੀ ਕਾ ਖਾਲਸਾ
ਵਾਹਿਗੁਰੂ ਜੀ ਦੀ ਫਤਹਿ

ਸਿੱਖ ਪੁੱਤਰ : ਖਾਲਸਾ ਜੀ ਕੱਸ ਲੈ ਕਮਰ ਅੱਜ ਤੋਂ
ਨਹੀਂ ਮਿਟ ਜਾਣਾ ਤੇਰਾ ਨਾਮ ਜੱਗ ਤੋਂ
ਹੋਸ਼ ਵਿੱਚ ਆ ਜਾ ਛੇਤੀ ਨਾਲ ਝੱਲਿਆ
ਗੁਰਾਂ ਵਾਲਾ ਵਾਕ ਅੱਜ ਟੱਲ ਚਲਿਆ
ਸਿੰਘਾਂ ਨੇ ਆਜ਼ਾਦੀ ਲਈ ਸੀ ਜਾਨਾਂ ਰੋਲੀਆਂ
ਹੋਰ ਹੋਰ ਭਰ ਕੇ ਲੈ ਗਏ ਝੋਲੀਆਂ
ਸਿੱਧੀ ਮੇਰੀ ਗੱਲ ਕੋਈ ਨਹੀਂ ਬਾਰੀਕੀਆਂ
ਦੇਖ ਲੈ ਪਾਕਿਸਤਾਨ ਲਿਆ ਲੀਗੀਆਂ

ਹਿੰਦੂਆਂ ਨੇ ਲੈ ਲਿਆ ਹਿੰਦੁਸਤਾਨ ਨੂੰ
ਤੇ ਸਿੱਖ ਰਹਿ ਗਏ ਇਹਦੇ ਵਿੱਚ ਧੱਕੇ ਖਾਣ ਨੂੰ
ਰੱਖ ਬੋਲੀ ਆਪਣੀ ਦੀ ਲਾਜ ਖਾਲਸਾ
ਆ ਗਈ ਗੁਰਾਂ ਦੀ ਧੁਰੋਂ ਵਾਜ ਖਾਲਸਾ
ਹਿੰਦੂਆਂ ਨੇ ਢਾਹੁਣਾ ਕਿਲ੍ਹਾ ਤੇਰੀ ਬੋਲੀ ਦਾ
ਪਾੜ ਦੇਣਾ ਪੱਲਾ ਖਾਲਸੇ ਦੀ ਝੋਲੀ ਦਾ
ਪੰਥ ਤੇਰੇ ਨੂੰ ਅੱਜ ਪਈਆਂ ਲੋੜੀਆਂ
ਪਾ ਲੈ ਇਹਨਾਂ ਰਾਹਾਂ ਵੱਲ ਛੇਤੀ ਮੋੜੀਆਂ।

(ਦੋਵੇਂ ਫ਼ਤਹਿ ਬੁਲਾ ਕੇ ਇੱਕ ਪਾਸੇ ਖੜੋ ਜਾਂਦੇ ਹਨ ਸੇਠ ਦੇ ਨਾਲ ਹਿੰਦੂ ਪੁੱਤਰ ਦਾ ਪ੍ਰਵੇਸ਼)

ਜੈ ਹੋ ਜੈ ਬਜਰੰਗ ਬਲੀ, ਜੈ ਹੋ ਜੈ ਬਜਰੰਗ ਬਲੀ,
ਪੈ ਗਈ ਖ਼ਤਰੇ ਵਿੱਚ ਸੰਸਕ੍ਰਿਤੀ, ਕੋਈ ਨਾ ਰਿਹਾ ਤੇਰਾ ਹਿਤੀ
ਆਹ ਸਿੱਖਾ-ਸ਼ਾਹੀ ਸਿਰਾਂ ਤੇ ਖਲੀ, ਜੈ ਹੋ ਜੈ ਬਜਰੰਗ ਬਲੀ
ਆਣੀਆਂ ਪੰਜਾਬੀ ਦੇ ਲਈ ਟਲੀਆਂ
ਓਹ ਵੇਖ ਤੇਰੇ ਲਈ ਸੱਭ ਬੋਲੀਆਂ
ਹਿੰਦੀ ਮਿਸ਼ਰੀ ਦੀ ਡਲੀ ਜੈ ਹੋ ਜੈ ਬਜਰੰਗ ਬਲੀ
ਲੜ ਹੋ ਜੇ ਉੱਚੀ ਸ਼ਾਨ ਦੀ, ਹਿੰਦੀ ਹਿੰਦੂ ਹਿੰਦੋਸਤਾਨ ਦੀ
ਉਠ ਖੜ ਚਾਹੇ ਜੇ ਭਲੀ, ਜੈ ਹੋ ਜੈ ਬਜਰੰਗ ਬਲੀ

(ਸੇਠ ਤੇ ਹਿੰਦੂ ਪੁੱਤਰ ਦੂਸਰੇ ਪਾਸੇ ਖੜ ਹੋ ਜਾਂਦੇ ਹਨ। ਸਰਕਾਰੀ ਪਿਆਦਾ ਖਾਦੀ ਬਾਣੇ ਵਿੱਚ ਪ੍ਰਵੇਸ਼ ਕਰਦਾ ਹੈ।)

ਪਿਆਦਾ : ਸੁਣੋ ਜੀ, ਸੁਣੋ ਜੀ, ਸੁਣੋ ਸੁਣੋ ਜੀ
ਹੁਕਮ ਸਰਕਾਰੀ, ਸੁਣੇ ਲੋਕਾਈ ਸਾਰੀ
ਸੱਚਰ ਫਾਰਮੂਲਾ, ਬੜਾ ਹੀ ਕੂਲਾ ਕੂਲਾ
ਕਰੇਗਾ ਰਖਵਾਲੀ, ਇਹ ਹੈ ਦਵਾ ਨਿਰਾਲੀ,
ਇਹ ਸ਼ਿਮਲੇ ਦੀ ਬੂਟੀ, ਮੇਰੀ ਨਾ ਗੱਲ ਝੂਠੀ
ਜੇ ਇਸ ਨੂੰ ਪੀਓਗੇ ਤਾਂ ਸੁੱਖਾਂ 'ਚ ਜੀਓਗੇ।
ਸਮੇਂ ਦਾ ਇਹ ਇਸ਼ਾਰਾ, ਇਹ ਮੰਜ਼ਿਲਾਂ ਦਾਤਾਰਾ
ਸਿੱਖੀ ਦਾ ਪਾਲੂ ਬੂਟਾ, ਦੇਓ ਸੁਰਗਾਂ ਦਾ ਝੂਟਾ
ਬੜਾ ਹੀ ਰਾਮ ਰੰਗੀ, ਇਹ ਹਿੰਦੂਤਾ ਦਾ ਸੰਗੀ
ਇਸੇ ਦਾ ਹੀ ਇਹ ਨਾਹਰਾ, ਅਛੂਤਾਂ ਦਾ ਸਹਾਰਾ
ਸਾਰੇ ਜਮ ਜਮ ਵਸੋ, ਤੇ ਕੱਲੇ ਦਸੋ
ਦਸੋ ਖਾਂ ਹਿੰਦੂਓ ਭਾਈ,



ਇਹ ਖੋਲ ਕੇ ਬੰਧੂਓ ਭਾਈ,
ਤੁਸਾਂ ਦੀ ਹਮਜੋਲੀ ਉਹ ਕਿਹੜੀ ਬੋਲੋ ਬੋਲੀ?

ਹਿੰਦੂ ਤੇ ਸੇਠ : ਹਿੰਦੂ ਦੀ ਹਮਜੋਲੀ ਉਹ ਹਿੰਦੀ ਸਾਡੀ ਬੋਲੀ

ਪਿਆਦਾ : ਦਸ ਖਾਂ ਭਾਈ ਸਿੱਖਾ, ਇਹ ਖੋਲ ਕੇ ਲਿਖਾ
ਤੁਸਾਂ ਦੀ ਹਮ ਜੋਲੀ, ਉਹ ਕਿਹੜੀ ਬੋਲ ਬੋਲੀ

ਸਿੱਖ ਤੇ ਵਪਾਰੀ : ਸਿੱਖਾਂ ਦੀ ਹਮਜੋਲੀ, ਪੰਜਾਬੀ ਸਾਡੀ ਬੋਲੀ

ਹਿੰਦੂ ਤੇ ਸੇਠ : ਨਾਹਰਾ ਏ ਬੀਰ ਬਜਰੰਗੀ ਹਰ ਹਰ ਮਹਾਂਦੇਵ

ਸਿੱਖ ਤੇ ਵਪਾਰੀ : ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ

(ਦੋਨੋਂ ਧਿਰਾਂ ਨਾਹਰੇ ਮਾਰਦੇ ਗੁੱਸੇ ਵਿੱਚ ਇੱਕ ਦੂਜੇ ਨੂੰ ਘੂਰਦੇ ਵਿਰੋਧੀ ਦਿਸ਼ਾਵਾਂ ਵਲ ਚਲੇ ਜਾਂਦੀਆਂ ਹਨ। ਇਸ ਤੇ ਪਿਆਦਾ ਖੁਸ਼ ਹੁੰਦਾ ਹੈ। ਫੇਡ ਆਊਟ। ਦਬਾਰਾ ਫੇਡ ਇਨ ਹੁੰਦਾ ਹੈ। ਪਿੱਠ ਭੂਮੀ ਤੋਂ ਗੀਤ ਉਭਰਦਾ ਹੈ ਤੇ ਲੋਕ ਮਾਯੂਸੀ ਦੇ ਪ੍ਰਭਾਵ ਚਿਹਰਿਆਂ ਉੱਤੇ ਲਈ ਸਟੇਜ ਤੇ ਦਾਖ਼ਲ ਹੁੰਦੇ ਹਨ)

ਪਿੱਠ ਭੂਮੀ : ਏਕੇ ਦੀਆਂ ਨੀਹਾਂ ਖੁਰ ਚਲੀਆਂ, ਏਕੇ ਦੀਆਂ.......
ਜੋ ਖੂਨ ਸ਼ਹੀਦਾਂ ਥੀਂ ਬਣੀਆਂ, ਉਹ ਦੀਵਾਰਾਂ ਭੁਰ ਚਲੀਆਂ
ਏਕੇ ਦੀਆਂ ਨੀਹਾਂ .......
ਸੰਤਾਲੀ ਦਿਆਂ ਜ਼ਖ਼ਮਾਂ ਤੇ, ਅੰਗੂਰ ਮਸਾਂ ਹੀ ਆਇਆ ਏ
ਆਸ਼ਾ-ਸੁਕੀਆਂ ਲਗਰਾਂ ਤੇ, ਕੋਈ ਬੂਰ ਮਸਾਂ ਹੀ ਆਇਆ ਏ
ਇਹ ਨੀਲੀਆਂ ਪੀਲੀਆਂ ਲਾਟਾਂ ਬਲਬਲ, ਘਰ ਫੂਕਣ ਨੂੰ ਤੁਰ ਚਲੀਆਂ
ਏਕੇ ਦੀਆਂ ਨੀਂਹਾਂ ਖ਼ੁਰ ਚਲੀਆਂ

(ਲੋਕ ਮਾਯੂਸੀ ਦੀ ਹਾਲਤ ਵਿਚ ਨਿਕਲ ਜਾਂਦੇ ਹਨ ਤੇ ਅਖਬਾਰ ਵਾਲਾ ਦਾਖ਼ਲ ਹੁੰਦਾ ਹੈ)

ਅਖਬਾਰਵਾਲਾ : ਆਜ ਕਾ ਤਾਜ਼ਾ ਪਰਚਾ ਅਖਬਾਰ, ਅਜੀਤ, ਪ੍ਰਭਾਤ, ਟ੍ਰਿਬਿਊਨ, ਨਵਾਂ ਜ਼ਮਾਨਾ, ਮਿਲਾਪ, ਪ੍ਰਤਾਪ, ਹਿੰਦ ਸਮਾਚਾਰ,
ਆਜ ਕੀ ਗਰਮਾ ਗਰਮ ਖਬਰੇਂ : ਦੇਸ਼ ਦੇ ਸਾਰੇ ਸੂਬਿਆਂ ਦਾ ਬੋਲੀ ਦੇ ਆਧਾਰ ਤੇ ਪੁਨਰਗਠਨ ਕਰ ਦਿਤਾ ਗਿਆ, ਪਰ ਪੰਜਾਬ ਦੋ ਭਾਸ਼ੀ ਸੂਬਾ ਕਰਾਰ, ਰਿਜਨਲ ਫਾਰਮੂਲੇ ਦੇ ਆਧਾਰ ਤੇ ਪੰਜਾਬ ਤੇ ਹਿੰਦੀ ਦੋ ਰਿਜਨ ਕਾਇਮ, ਇਹਨਾਂ ਦੀਆਂ ਰਿਜਨਲ ਕਮੇਟੀਆਂ ਸਥਾਪਤ ਕਰ ਦਿੱਤੀਆਂ ਗਈਆਂ, ਆਜ ਕਾ ਤਾਜ਼ਾ ਪਰਚਾ ਅਖਬਾਰ

(ਇਹ ਕਹਿੰਦਾ ਦੂਜੇ ਪਾਸੇ ਚਲਾ ਜਾਂਦਾ ਹੈ। ਇਕ ਪਾਸਿਉਂ ਪੰਜਾਬੀ ਗੱਭਰੂ ਭੰਗੜੇ ਦੇ ਪਹਿਰਾਵੇ ਵਿੱਚ ਤੇ ਦੂਜੇ ਪਾਸਿਓ ਪੰਜਾਬੀ ਮੁਟਿਆਰਾਂ ਗਿੱਧੇ ਦੇ ਪਹਿਰਾਵੇ ਵਿੱਚ ਤਾਲਬੱਧ ਕਦਮਾਂ ਨਾਲ ਉਭਰਦੇ ਗੀਤ

ਦੇ ਬੋਲਾਂ ਤੇ ਪ੍ਰਵੇਸ਼ ਕਰਦੇ ਹਨ)

ਗੱਭਰੂ : ਅਸੀਂ ਗੱਭਰੂ ਦੇਸ਼ ਪੰਜਾਬ ਦੇ ਹਾਂ, ਤੇ ਹਸਦੇ ਫੁੱਲ ਗੁਲਾਬ ਦੇ ਹਾਂ
ਜੇ ਆਪਣੀ ਆਈ ਤੇ ਆ ਜਾਈਏ, ਤਾਂ ਜਿੰਦੜੀ ਘੋਲ ਘੁਮਾ ਜਾਈਏ

ਮੁਟਿਆਰਾਂ : ਅਸੀਂ ਨੱਢੀਆਂ ਦੇਸ਼ ਪੰਜਾਬ ਦੀਆਂ, ਤੇ ਪੱਤੀਆਂ ਫੁੱਲ ਗੁਲਾਬ ਦੀਆਂ
ਜੇ ਆਪਣੀ ਆਈ ਤੇ ਆ ਜਾਈਏ, ਤਾਂ ਅੱਗ ਪਾਣੀਆਂ ਨੂੰ ਲਾ ਜਾਈਏ

ਗੱਭਰੂ : ਸਾਡੇ ਜੇਰਿਆਂ ਅੰਦਰ ਜਾਨ ਕੁੜੇ, ਸਾਡੇ ਸੀਨਿਆਂ ਵਿਚ ਤੂਫ਼ਾਨ ਕੁੜੇ
ਸਾਡੇ ਡੌਲੇ ਫਰਕੀ ਜਾਣ ਕੁੜੇ, ਕੰਬ ਜਾਂਦੇ ਧਰਤ ਅਸਮਾਨ ਕੁੜੇ
ਜੇ ਆਪਣੀ ਆਈ ਤੇ ਆ ਜਾਈਏ, ਤਾਂ ਜਿੰਦੜੀ ਘੋਲ ਘੁਮਾ ਜਾਈਏ

ਮੁਟਿਆਰਾਂ : ਸਾਡੇ ਪੈਰਾਂ ਹੇਠ ਬਹਾਰਾਂ ਵੇ, ਸਾਡੇ ਨੈਣਾਂ ਵਿਚ ਕਟਾਰਾਂ ਵੇ
ਅਸੀਂ ਉਹ ਅਣਖੀ ਮੁਟਿਆਰਾਂ ਵੇ, ਜੋ ਬਿਜਲੀ ਵਿਚ ਲਿਸ਼ਕਾਰਾਂ ਵੇ
ਜੇ ਆਪਣੀ ਆਈ ਤੇ ਆ ਜਾਈਏ, ਤਾਂ ਅੱਗ ਪਾਣੀਆਂ ਨੂੰ ਲਾ ਜਾਈਏ

ਗੱਭਰੂ : ਅਸੀਂ ਗੱਭਰੂ ਛੈਲ ਛਬੀਲੇ ਨੀ, ਨਾ ਗਾਏ ਕਿਸੇ ਤੋਂ ਕੀਲੇ ਨਾਂ
ਜੇ ਕਰ ਲਈਏ ਕੋਈ ਹੀਲੇ ਨੀ, ਤਾਂ ਦੁਸ਼ਮਣ ਦੇ ਰੰਗ ਪੀਲੇ ਨੀ
ਜੇ ਆਪਣੀ ਆਈ ਤੇ ਆ ਜਾਈਏ, ਤਾਂ ਜਿੰਦੜੀ ਘੋਲ ਘੁਮਾ ਜਾਈਏ

ਮੁਟਿਆਰਾਂ : ਜੇ ਤੋਰ ਪੰਜਾਬੀ ਤੁਰੀਆਂ ਵੇ, ਪੈਰਾਂ ਵਿਚ ਤਿੱਖੀਆਂ ਛੁਰੀਆਂ ਵੇ
ਛੁਰੀਆਂ ਦੀਆਂ ਨੀਤਾਂ ਬੁਰੀਆਂ ਵੇ, ਵੈਰੀ ਦੀਆਂ ਖਾਣਾਂ ਖੁਰੀਆਂ ਵੇ
ਜ ਆਪਣੀ ਆਈ ਤੇ ਆ ਜਾਈਏ, ਤਾਂ ਅੱਗ ਪਾਣੀਆਂ ਨੂੰ ਲਾ ਜਾਈਏ
(ਨੱਚਦੇ ਨੱਚਦੇ ਵਿਰੋਧੀ ਦਿਸ਼ਾਵਾਂ ਵੱਲ ਨਿਕਲ ਜਾਂਦੇ ਹਨ। ਅਖਬਾਰ ਵਾਲਾ ਦਾਖਲ ਹੁੰਦਾ ਹੈ)
ਆਜ ਕਾ ਤਾਜ਼ਾ ਪਰਚਾ ਅਖਬਾਰ ਅਜੀਤ, ਪ੍ਰਭਾਤ, ਮਿਲਾਪ, ਟ੍ਰੀਬਿਊਨ, ਨਵਾਂ ਜ਼ਮਾਨਾ, ਪ੍ਰਤਾਪ, ਹਿੰਦ ਸਮਾਚਾਰ। ਆਜ ਕੀ ਗਰਮਾ ਗਰਮ ਖਬਰੇਂ :
ਪੰਜਾਬ ਮੇਂ ਸੇ ਹਿੰਦੀ ਭਾਸ਼ੀ ਇਲਾਕੇ ਨਿਕਾਲ ਦੀਏ ਗਏ, ਅਲਹਿਦਾ ਹਰਿਆਣਾ ਪ੍ਰਾਂਤ ਬਨਾ ਦੀਆ ਗਿਆ ਔਰ ਕੁਛ ਪਹਾੜੀ ਇਲਾਕੇ ਹਿਮਾਚਲ ਮੇਂ ਸ਼ਾਮਿਲ ਕਰਕੇ ਸ਼ਿਮਲਾ ਰਾਜਧਾਨੀ ਸਥਾਪਤ ਕਰ ਦੀ ਗਈ। ਚੰਡੀਗੜ੍ਹ ਪੰਜਾਬ ਔਰ ਹਰਿਆਣਾ ਕੀ ਮੁਸ਼ਤਰਕਾ ਰਾਜਧਾਨੀ ਹੋਗੀ। ਚੰਡੀਗੜ੍ਹ ਪ੍ਰਸ਼ਾਸਨ ਦਿੱਲੀ ਕੇ ਕੰਟਰੋਲ ਮੇਂ ਦੇ ਦੀਆ ਗਿਆ। ਪੰਜਾਬ ਔਰ ਹਰਿਆਣਾ ਕਾ ਮੁਸ਼ਤਰਕਾ ਹਾਈਕੋਰਟ ਚੰਡੀਗੜ੍ਹ ਮੇਂ। ਪਜਾਬ ਕੋ ਚੰਡੀਗੜ੍ਹ ਦੇਨੇ ਕੇ ਲੀਏ ਫਾਜ਼ਿਲਕਾ ਔਰ ਅਬੋਹਰ ਕੀ ਸ਼ਰਤ। ਆਜ ਕਾ ਤਾਜ਼ਾ ਪਰਚਾ ਅਖਬਾਰ ਅਜੀਤ...(ਪਿੱਠ ਭੂਮੀ ਤੋਂ ਉਭਰਦੇ ਗੀਤ ਦੇ ਨਾਲ ਲੋਕ ਇਸ਼ਾਰੇ ਕਰਦੇ ਇਕ ਪਾਸੇ ਤੋਂ ਦੂਜੇ ਪਾਸੇ ਜਾਂਦੇ ਹਨ)



ਪਿੱਠ ਭੂਮੀ : ਓ ਦਿੱਲੀ ਦਿਆ ਹਾਕਮਾਂ, ਕੋਈ ਵੀ ਇਨਸਾਫ ਨਾ
ਸਾਡੇ ਪੋਤੜਿਆਂ ਵਿਚ ਰੱਖੀਆਂ ਛਿੰਗਾਂ ਕੰਡਿਆਲੀਆਂ
ਓ ਦਿੱਲੀ ਦਿਆ ਹਾਕਮਾਂ
ਸਾਰਾ ਦੇਸ਼ ਉਲੀਕ ਦਿੱਤਾ ਤੂੰ ਬੋਲੀ ਦੇ ਆਧਾਰ ਤੇ
ਸਾਨੂੰ ਤੋਰੇਂ ਦੋ ਮਜ਼੍ਹਬਾਂ ਦੀ ਦੋ ਧਾਰੀ ਤਲਵਾਰ ਤੇ
ਮੁਨਸਫ਼ ਬਣਕੇ ਸਦਾ ਲਈ ਰੱਖਿਆ, ਫੈਸਲਾ ਕਿਉਂ ਰਾਖਵਾਂ
ਓ ਦਿੱਲੀ ਦਿਆ ਹਾਕਮਾ, ਕੋਈ ਵੀ ਇਨਸਾਫ ਨਾ
ਸਾਡੇ ਪੋਤੜਿਆਂ ਵਿਚ ਰੱਖੀਆਂ ਛਿੰਗਾਂ ਕੰਡਿਆਲੀਆਂ
ਓ ਦਿੱਲੀ ਦਿਆ ਹਾਕਮਾ
(ਸਿੱਖ ਪੁੱਤਰ ਤੇ ਵਪਾਰੀ ਇਕ ਪਾਸੇ ਤੋਂ ਦਾਖਲ ਹੁੰਦੇ ਹਨ)

ਸਿੱਖ ਪੁੱਤਰ : ਖਾਲਸਾ ਜੀ ਕੇ ਬੋਲ ਬਾਲੇ

ਵਪਾਰੀ : ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ

ਦੋਵੇਂ : ਸਤਿ ਕਰਤਾਰ ਸਤਿ ਕਰਤਾਰ, ਹੁੰਦਾ ਈ ਧੋਖਾ ਬਾਰ-ਮ-ਬਾਰ
ਸਿੱਖਾਂ ਨਾਲ ਵਿਤਕਰਾ ਕਰਦੀ, ਦਿੱਲੀ ਦੀ ਹਿੰਦੂ ਸਰਕਾਰ
ਸਤਿ ਕਰਤਾਰ, ਸਤਿ ਕਰਤਾਰ, ਹੁੰਦਾ ਈ ਧੋਖਾ ਬਾਰ-ਮ-ਬਾਰ
ਸਾਡੇ ਲਹੂ ਪਸੀਨੇ ਦਾ ਜੋ ਕਰਦੇ ਦਿੱਲੀ ਨਾਲ ਵਿਓਪਾਰ
ਗੱਲਾਂ ਕਰਨ ਪੰਜਾਬੀ ਵਿੱਚ ਤੇ ਹਿੰਦੀ ਦਾ ਕਰਦੇ ਸਤਕਾਰ
ਧੋਤੀ ਟੋਪੀ ਜਮਨਾ ਪਾਰ, ਹੁੰਦਾ ਈ ਧੋਖਾ ਬਾਰ-ਮ-ਬਾਰ
ਸਤਿ ਕਰਤਾਰ, ਸਤਿ ਕਰਤਾਰ
(ਹਿੰਦੂ ਪੁੱਤਰ ਤੇ ਸੇਠ ਦਾਖਲ ਹੁੰਦੇ ਹਨ)

ਦੋਵੇਂ : ਹਿੰਦੀ ਹਿੰਦੂ ਹਿੰਦੋਸਤਾਨ
ਜੋ ਮਾਂਗੇਗਾ ਖਾਲਿਸਤਾਨ
ਉਸਕੋ ਭੇਜੋ ਪਾਕਿਸਤਾਨ
ਹਿੰਦੀ ਹਿੰਦੂ ਹਿੰਦੋਸਤਾਨ
ਸਿੱਖ ਈਸਾਈ ਮੁਸਲਮਾਨ
ਹਿੰਦੂਤਵ ਕਾ ਗਾਵਣ ਗਾਣ
ਜੋ ਇਸ ਸੇ ਇਨਕਾਰ ਕਰੇਗਾ
ਉਸ ਕੋ ਮਿਲੇਗਾ ਕਬਰਸਤਾਨ
ਹਿੰਦੀ ਹਿੰਦੂ ਹਿੰਦੋਸਤਾਨ
(ਇਹ ਕਹਿੰਦੇ ਕਹਿੰਦੇ ਦੂਜੇ ਪਾਸੇ ਵਲ ਨਿਕਲ ਜਾਂਦੇ ਹਨ)

ਲੋਕ-ਆਵਾਜ਼ : ਜੁਗ ਜੁਗ ਜੀਵੇ, ਜੁਗ ਜੁਗ ਜੀਵੇ
ਜੁਗ ਜੁਗ ਜੀਵੇ ਹਿੰਦੋਸਤਾਨ

ਹਿੰਦੂ ਰਾਜ ਨਾ ਖਾਲਿਸਤਾਨ, ਜੁਗ ਜੁਗ ਜੀਵੇ ਹਿੰਦੋਸਤਾਨ
ਕੂਕਾ ਲਹਿਰ ਦੇ ਕੂਕੇ ਬੋਲੇ, ਗਦਰੀ ਲਹਿਰ ਦੇ ਬਾਬੇ
ਜਿਸ ਮਕਸਦ ਲਈ ਸੂਲੀ ਚੜ੍ਹ ਗਏ ਹਸਕੇ ਵੀਰ ਸਰਾਭੇ
ਜਲ੍ਹਿਆਂ ਵਾਲੇ ਬਾਗ ਦਾ ਹੋਕਾ, ਜਿਸ ਤੋਂ ਸਭ ਕੁਰਬਾਨ
ਜੁਗ ਜੁਗ ਜੀਵੇ ਹਿੰਦੋਸਤਾਨ
ਜੈਤੋ ਗੁਰੂ ਕੇ ਬਾਗ 'ਚ ਬੋਲੇ, ਬੋਲੇ ਬੱਬਰ ਅਕਾਲੀ
ਭਗਤ ਸਿੰਘ ਤੇ ਊਧਮ ਦੋਵੇਂ ਇਕੋ ਬਾਗ ਦੇ ਮਾਲੀ
ਅੱਜ ਸ਼ਹੀਦਾਂ ਦੀ ਧਰਤੀ ਦਾ ਜੋ ਸਭ ਲਈ ਫਰਮਾਨ
ਜੁਗ ਜੁਗ ਜੀਵੇ ਹਿੰਦੋਸਤਾਨ

(ਅਲਾਪ ਦੀ ਆਵਾਜ਼ ਨਾਲ ਕੁਝ ਔਰਤਾਂ ਤੇ ਮਰਦ ਮਾਂ ਦਾ ਬੋਲ ਲੈ ਕੇ ਸਟੇਜ ਤੇ ਪ੍ਰਵੇਸ਼ ਕਰਦੇ ਹਨ)

ਜਮੂਰਾ : ਜੇ ਮਾਤਾ ਦਾ ਹੋਵੇ ਇਲਾਜ, ਨਾ ਹੋ ਸਕਣਾ ਡੇਵਿਡ ਬਾਝ
ਦੁਨੀਆਂ ਦੇ ਮੰਨੇ ਪ੍ਰਮੰਨੇ, ਡੇਵਿਡ ਦਾ ਹੀ ਲੋਹਾ ਮੰਨੇ
ਨਾ ਕੋਈ ਮਿਲਦਾ ਇਸ ਦਾ ਸਾਨੀ, ਸਾਰੀ ਦੁਨੀਆਂ ਭਰਦੀ ਪਾਣੀ
ਹੁਕਮ ਕਰੋ ਜਲਦੀ ਬੁਲਵਾਵਾਂ, ਨਹੀਂ ਤੇ ਆਪਣੇ ਘਰ ਨੂੰ ਜਾਵਾਂ।

(ਵਪਾਰੀ ਤੇ ਸੇਠ ਜਮੂਰੇ ਦੇ ਕੋਲ ਜਾਂਦੇ ਹਨ)

ਵਪਾਰੀ ਤੇ ਸੇਠ : ਹਈ ਜਮੂਰੇ, ਹਈ ਜਮੂਰੇ, ਹਈ ਜਮੂਰੇ ਜੀ,
ਸਾਰੇ ਕੌਲ ਕਰਾਰ ਤੇਰੇ ਨਾਲ ਕਰਾਂਗੇ ਪੂਰੇ ਜੀ। ਹਈ ਜਮੂਰੇ

(ਜਾਦੂਗਰ ਦਾ ਪ੍ਰਵੇਸ਼)

ਜਾਦੂਗਰ : ਹਿਕਮਤ ਦਾ ਬਾਦਸ਼ਾਹ, ਮੇਰੇ ਸਾਂਹਵੇ ਕਿਸਦੀ ਜਾਹ
ਦੇਸ਼ ਦੇਸ਼ ਤੇ ਕੌਮ ਕੌਮ ਦੇ ਦੁਖਾਂ ਦਰਦਾਂ ਦੀ ਹੈ ਦਵਾ

ਜਮੂਰਾ : ਵਾਹ ਬਈ ਵਾਹ, ਵਾਹ ਵਾਹ.........

ਜਾਦੂਗਰ : ਏ ਜਮੂਰੇ ਤੂੰ ਕੌਣ ?

ਜਮੂਰਾ : ਨਾਮਾਲੂਮ।

ਜਾਦੂਗਰ : ਮੈਂ ਕੌਣ ?

ਜਮੂਰਾ : ਨਾਮਾਲੂਮ ।

ਜਾਦੂਗਰ : ਜੋ ਬਾਤ ਪੂਛੂੰਗਾਂ ਬਤਾਓਗੇ ?

ਜਮੂਰਾ : ਬਤਾਊਂਗਾ ।

ਜਾਦੂਗਰ : ਜਹਾਂ ਭੇਜੂੰ ਗਾ ਜਾਓਗੇ ?

ਜਮੂਰਾ : ਜਾਊਂਗਾ।

ਜਾਦੂਗਰ : ਚਲੋ ਪੰਜਾਬ ਮਾਤਾ ਦਾ ਡਾਇਗਨੋਜ਼ ਕੀਤਾ ਜਾਵੇ ।



ਜਮੂਰਾ : ਪੰਜਾਬ ਮਾਤਾ ਦਾ ਪਹਿਲੇ ਵੀ ਕੋਈ ਅਪਰੇਸ਼ਨ ਹੋਇਆ ?

ਜਾਦੂਗਰ : ਕੋਈ ਚਾਲੀ ਕੁ ਸਾਲ ਪਹਿਲੇ ਹੋ ਚੁੱਕਾ ਹੈ, ਉਦੋਂ ਪੰਜਾਬ ਮਾਤਾ ਦੀਆਂ ਅੱਧੀਆਂ ਨਾੜੀਆਂ ਕੱਟ ਦਿੱਤੀਆਂ ਗਈਆਂ ਸਨ ।

ਜਮੂਰਾ : ਹੈਂ ? ਇਸ ਤੋਂ ਬਾਦ ਵੀ ਕੋਈ ਅਪਰੇਸ਼ਨ ਹੋਇਆ ?

ਜਾਦੂਗਰ : ਜਿਸ ਨਾਲ ਇਸ ਦਾ-ਫਾਲਤੂ ਹਿੱਸਾ ਕੱਟ ਦਿੱਤਾ ਗਿਆ ਅਤੇ ਇਸ ਦੇ ਸਿਰ ਦਾ ਕੁਨੈਕਸ਼ਨ ਤੋੜ ਕੇ ਸੈਂਟਰ ਨਾਲ ਜੋੜ ਦਿੱਤਾ ਗਿਆ। ਇਸ ਦੇ ਨਾਲ ਪੰਜਾਬ ਮਾਤਾ ਦੀਆਂ ਤਕਲੀਫਾਂ ਵਿਚ ਹੋਰ ਵੀ ਵਾਧਾ ਹੋਇਆ।

ਜਮੂਰਾ : ਪੰਜਾਬ ਮਾਤਾ ਦੀ ਤੇ ਜ਼ੁਬਾਨ ਵੀ ਥਥਲਾ ਰਹੀ ਏ ਅਤੇ ਇਸ ਦੀ ਆਪਣੀ ਭਾਸ਼ਾ ਦੇ ਨਾਲ ਨਾਲ ਰਾਸ਼ਟਰ ਭਾਸ਼ਾ ਨੂੰ ਮਾਤ ਭਾਸ਼ਾ ਦਾ ਦਰਜਾ ਦੇ ਕੇ ਜ਼ੁਬਾਨ ਨੂੰ ਬੋਲਣ ਵਿਚ ਹੋਰ ਵੀ ਉਲਝਣਾਂ ਪੈਦਾ ਕਰ ਦਿੱਤੀਆਂ ਗਈਆਂ ਹਨ ਅਤੇ ਇਸੇ ਕਰਕੇ ਜ਼ੁਬਾਨ ਥਥਲਾ ਰਹੀ ਏ ।

ਜਾਦੂਗਰ : (ਦੇਖਦਾ ਹੋਇਆ) ਓ ਹੋ ਹੋ ਹੋ, ਪੰਜਾਬ ਮਾਤਾ ਦੇ ਜਿਸਮ ਨੂੰ ਕੀ ਹੋ ਗਿਐ, ਪੰਜਾਬ ਮਾਤਾ ਦਾ ਜਿਸਮ ਦੋ ਹਿੱਸਿਆਂ ਵਿਚ ਤਕਸੀਮ ਹੋ ਚੁੱਕਾ ਹੈ।ਇਕ ਹਿੱਸੇ ਦਾ ਰੰਗ ਪੀਲਾ ਤੇ ਦੂਸਰੇ ਦਾ ਨੀਲਾ ਹੋ ਗਿਆ। ਕਿਉਂ ਜਮੂਰੇ ! ਤੇਰੀ ਭਾਸ਼ਾ ਵਿੱਚ ਇਸ ਨੂੰ ਕੀ ਕਿਹਾ ਜਾ ਸਕਦੈ ?

ਜਮੂਰਾ : ਜਨਾਬ ਜੇ ਇਹਨਾਂ ਰੰਗਾਂ ਦੇ ਕਿਰਦਾਰ ਨੂੰ ਗਹੁ ਨਾਲ ਵੇਖਿਆ ਜਾਵੇ ਤਾਂ ਪੀਲੇ ਰੰਗ ਅੰਦਰ ਜੋ ਗੜਬੜੀ ਚਲ ਰਹੀ ਐ ਉਸ ਵਿੱਚ ਤ੍ਰਿਸ਼ੂਲਾਂ ਦੀ ਝਲਕ ਦਿਸਦੀ ਐ

(ਦੂਸਰੇ ਹਿੱਸੇ ਨੂੰ ਗਹੁ ਨਾਲ ਦੇਖਦਾ ਹੋਇਆ)

ਤੇ ਨੀਲੇ ਰੰਗ ਵਿੱਚ ਇਸ ਤੋਂ ਵੀ ਵਧ ਖਲਬਲੀ ਮੱਚੀ ਹੋਈ ਐ ਜਿਸ ਦੇ ਅੰਦਰ ਕ੍ਰਿਪਾਨਾਂ ਦੀ ਨਹੀਂ, ਸਗੋਂ ਹੋਰ ਮਾਰੂ ਤੇ ਖਤਰਨਾਕ ਹਥਿਆਰਾਂ ਦੀ ਝਲਕ ਮਿਲਦੀ ਹੈ ।

ਜਾਦੂਗਰ : ਸ਼ਾਬਾਸ਼, ਮੇਰੇ ਜਮੂਰੇ ਸ਼ਾਬਾਸ਼, ਵਾਹ, ਵਾਹ ! ਇਸ ਗੱਲ ਦਾ ਠੀਕ ਨਿਰਣਾ ਤਾਂ ਸਿਰਫ਼ ਤੂੰ ਹੀ ਕਰ ਸਕਦਾ ਏਂ। ਏ ਜਮੂਰੇ ! ਤੂੰ ਕੱਲੀ ਕੱਲੀ ਨਾੜੀ ਦਾ ਨਰੀਖਣ ਕਰਕੇ ਦੱਸ ਕਿ ਨਾੜੀਆਂ ਵਿਚਲੇ ਖੂਨ ਦਾ ਵਹਾਅ ਕਿਸ ਪ੍ਰਕਾਰ ਹੈ ?

(ਜਮੂਰਾ ਟੂਟੀਆਂ ਲਾ ਕੇ ਨਰੀਖਣ ਕਰਦਾ ਹੈ)

ਜਮੂਰਾ : ਦਾਦਾ (ਹੈਰਾਨੀ ਨਾਲ) ਦਾਦਾ ਪੰਜਾਂ ਚੋਂ ਢਾਈ ਨਾੜੀਆਂ ਸਵਾ ਸਵਾ ਨਾੜੀ ਵਿਚ ਤਕਸੀਮ ਹੋ ਚੁੱਕੀਆਂ ਹਨ ਤੇ ਖੂਨ ਦੀ ਸਰਕੂਲੇਸ਼ਨ ਇਹਨਾਂ ਤੱਕ ਹੀ ਸੀਮਿਤ ਹੋ ਗਈ ਏ । (ਸਰਕੁਲੇਸ਼ਨ ਦਾ ਨਿਰੀਖਣ ਕਰਦਾ ਹੈ) ਦਾਦਾ, (ਹੈਰਾਨੀ ਨਾਲ ਮਾਤਾ ਦੀਆਂ ਇਹਨਾਂ ਢਾਈ ਨਾੜੀਆਂ ਨੂੰ ਗੁਪਤ ਵਿਦੇਸ਼ੀ ਨਾੜੀਆਂ ਨਾਲ ਸਟਿੱਚ ਕੀਤਾ ਹੋਇਆ ਹੈ। ਇਸ ਤਰ੍ਹਾਂ

ਪੰਜਾਬ ਮਾਤਾ ਦੇ ਜਿਸਮ ਵਿੱਚ ਕਈ ਕਿਸਮ ਦੇ ਜਰਾਸੀਮ ਦਾਖ਼ਲ ਹੋ ਚੁਕੇ ਹਨ ਤੇ ਹੋ ਰਹੇ ਹਨ !

ਜਾਦੂਗਰ : ਏ ਜਮੂਰੇ, ਤੂੰ ਉਲੂ ਦਾ ਪੱਠਾ ਹੈਂ।

ਜਮੂਰਾ : ਹਾਂ ਜਨਾਬ

ਜਾਦੂਗਰ : ਤੂੰ ਸੂਰ ਦਾ ਬੱਚਾ ਹੈਂ।

ਜਮੂਰਾ : ਹਾਂ ਜਨਾਬ।

ਜਾਦੂਗਰ : (ਇੱਕ ਪਾਸੇ ਲਿਜਾ ਕੇ ਕੁਝ ਸਮਝਾਉਂਦਾ ਹੋਇਆ) ਤੁਝੇ ਮਾਲੂਮ ਹੈ ਕਿਸੀ ਮੁਲਕ ਕੇ ਅੰਦਰੂਨੀ ਔਰ ਬਾਹਰੀ ਮਾਮਲੋਂ ਮੇਂ ਮੁਦਾਖਲਤ ਨਹੀਂ ਕੀ ਜਾ ਸਕਤੀ। ਇਹਨਾਂ ਸਾਰੇ ਮਾਮਲਿਆਂ ਦਾ ਸਾਡੇ ਨਾਲ ਕੋਈ ਵਾਸਤਾ ਨਹੀਂ। ਅਸੀਂ ਤੇ ਬੀਮਾਰੀ ਨੂੰ ਦੇਖਣਾ ਤੇ ਇਲਾਜ ਕਰਨਾ ਹੈ। ਤੂੰ ਕੇਵਲ ਜਿਸਮ ਦੇ ਅੰਦਰੂਨੀ ਹਿੱਸੇ ਦਾ ਨਿਰੀਖਣ ਕਰ, ਦਿਲ ਦੀ ਬੀਟਿੰਗ ਦਾ ਨਿਰੀਖਣ ਕਰ, ਕੇਵਲ ਬੀਮਾਰੀ ਨੂੰ ਦੇਖ।

ਜਮੂਰਾ : (ਨਿਰੀਖਣ ਕਰਦਾ ਹੋਇਆ) ਦਿਲ ਦੇ ਤਖਤ ਵਿੱਚ ਬੜੀ ਗੰਭੀਰ ਸਥਿਤੀ ਪੈਦਾ ਹੋ ਚੁੱਕੀ ਹੈ ਅਤੇ ਕਾਫੀ ਗੜਬੜ ਦੀਆਂ ਸੰਭਾਵਨਾਵਾਂ ਪੈਦਾ ਹੋ ਗਈਆਂ ਹਨ।

ਜਾਦੂਗਰ : (ਸਟੈਥੋ ਸਕੋਪ ਨਾਲ ਆਪ ਦੇਖਦਾ ਹੋਇਆ) ਓ ਹੋ-ਹੋ (ਸੇਠ ਤੇ ਵਪਾਰੀ ਨੂੰ ਸੰਬੋਧਨ) ਇਸਦਾ ਹੁਣ ਅਪਰੇਸ਼ਨ ਤੋਂ ਬਿਨਾਂ ਕੋਈ ਇਲਾਜ ਨਹੀਂ।

ਸੇਠ : ਆਪ ਜਿਸ ਤਰ੍ਹਾਂ ਮੁਨਾਸਬ ਸਮਝ ਕਰ ਸਕਦੇ ਹੋ।

ਵਪਾਰੀ : (ਸ਼ੋਰ ਮਚਾਉਂਦਾ) ਅਪਰੇਸ਼ਨ ਨਹੀਂ ਹੋਏਗਾ।

ਜਾਦੂਗਰ : (ਕੁਝ ਸਮਾਂ ਖਾਮੋਸ਼ ਰਹਿੰਦਾ ਹੈ ਫਿਰ ਬੋਲਦਾ ਹੈ) ਇਸ ਗੱਲ ਦਾ ਫੈਸਲਾ ਤੁਸੀਂ ਖੁਦ ਕਰ ਸਕਦੇ ਹੋ।

ਸੇਠ : ਪੰਜਾਬ ਮਾਤਾ ਦਾ ਅਪਰੇਸ਼ਨ ਕਰਨ ਦੇ ਹਰ ਤਰ੍ਹਾਂ ਦੇ ਅਧਿਕਾਰ ਤੁਹਾਨੂੰ ਵੱਡੀ ਸਰਕਾਰ ਦੇ ਚੁੱਕੀ ਹੈ। ਤੁਸੀਂ ਇਸਦਾ ਅਪਰੇਸ਼ਨ ਕਰ ਸਕਦੇ ਹੋ।

(ਵਪਾਰੀ ਨਹੀਂ-ਨਹੀਂ ਕਰਦਾ ਬਾਹਰ ਨਿਕਲ ਜਾਂਦਾ ਹੈ। ਜਮੂਰਾ ਤੇ ਜਾਦੂਗਰਸਟੇਜ ਦੇ ਖੱਬੇ ਪਾਸੇ ਜਾਂਦੇ ਹਨ ਉਸੇ ਹੀ ਰਿਦਮ ਨਾਲ ਕਪੜਾ ਤੇ ਡਾਕਟਰੀ ਦਾ ਸਮਾਨ ਲਿਆ ਕੇ ਅਪਰੇਸ਼ਨ ਦੀ ਤਿਆਰੀ ਹੁੰਦੀ ਹੈ। ਜਮੂਰਾ ਅਪਰੇਸ਼ਨ ਕਰਦਾ ਹੈ ਤਾਂ ਮਾਂ ਦੀ ਚੀਕ ਨਿਕਲ ਜਾਂਦੀ ਹੈ ਤੇ ਜਾਦੂਗਰ ਪਿਛੇ ਹਟਦਾ ਹੈ। ਜਮੂਰਾ ਉਸ ਕੋਲ ਤੇਜ਼ੀ ਨਾਲ ਆਉਂਦਾ ਹੈ)

ਜਮੂਰਾ : ਦਾਦਾ ਜ਼ਖਮ ਬਹੁਤ ਗਹਿਰਾ ਹੋ ਗਿਐ।

ਜਾਦੂਗਰ : ਇਸ ਗਹਿਰੇ ਜ਼ਖਮ ਤੇ ਮਰਹਮ ਪੱਟੀ ਦੀ ਲੋੜ ਹੈ।

ਜਾਦੂਗਰ : ਸੇਠ ਜੀ, ਦਿੱਲੀਓਂ ਮਰਹਮੀ ਪੱਟੀਆਂ ਲਿਆਂਦੀਆਂ ਜਾਣ।



(ਜਮੂਰਾ ਪੱਟੀਆਂ ਫੜਦਾ ਹੈ ਅਤੇ ਮਾਂ ਦੇ ਕਲ ਜਾਂਦਾ ਹੈ)

ਜਾਦੂਗਰ : ਹੇ ਜਮੂਰੇ, ਪੰਜਾਬ ਮਾਤਾ ਦੀਆਂ ਅੱਡੀਆਂ ਉਤੇ ਲੇਪ ਕਰਕੇ ਮਰਹਮੀ ਪੱਟੀਆਂ ਕੀਤੀਆਂ ਜਾਣ।

ਜਮੂਰਾ : ਦਾਦਾ, ਜ਼ਖਮ ਤੇ ਦਿਲ ਕੋਲ ਹੈ ਤੇ ਪੱਟੀਆਂ ਅੱਡੀਆਂ ਉੱਤੇ ਕੀਤੀਆਂ ਜਾ ਰਹੀਆਂ ਹਨ, ਇਹ ਕਿਉਂ ?

ਜਾਦੂਗਰ : ਏ ਜਮੂਰੇ ਤੂ ਉੱਲੂ ਕਾ ਪੱਠਾ ਹੈ।

ਜਮੂਰਾ : ਠੀਕ ਏ ਸਾਹਿਬ।

ਜਾਦੂਗਰ : ਤੂ ਸੂਰ ਦਾ ਬੱਚਾ ਹੈਂ।

ਜਮੂਰਾ : ਹਾਂ ਜਨਾਬ।

(ਜਮੂਰਾ ਪੱਟੀ ਬੰਨ੍ਹਦਾ ਹੈ। ਬਾਲੀ ਦਾ ਪ੍ਰਵੇਸ਼)

ਬਾਲੀ : ਧਰਮਰਾਜ ਦੇ ਹੁਕਮ ਨਾਲ ਮਾਤ ਲੋਕ ਵਿੱਚ ਅੱਜ ਕੋਈ ਕਤਲ ਨਹੀਂ ਹੋਵੇਗਾ। ਇਸ ਹੁਕਮ ਦੇ ਮੁਤਾਬਿਕ ਕਿਸੇ ਮਕਤੂਲ ਦੀ ਰੂਹ ਪ੍ਰਲੋਕ ਵਿੱਚ ਦਾਖਲ ਨਹੀਂ ਹੋ ਸਕਦੀ। ਇਸ ਦੀ ਉਲੰਘਣਾ ਕਰਨ ਵਾਲੇ ਨੂੰ, ਉਸੇ ਹੀ ਥਾਂ ਤੇ ਦੁਬਾਰਾ ਜਨਮ ਲੈਣਾ ਪਵੇਗਾ।

(ਡਿਗਦਾ ਢਹਿੰਦਾ ਖੁਸੀ ਹੋਈ ਸ਼ਕਲ ਤੇ ਖੁੱਸੇ ਪਹਿਰਾਵੇ ਵਿੱਚ ਹਿੰਦੂ ਪੁੱਤਰ ਦਾਖਲ ਹੁੰਦਾ ਹੈ)

ਹਿੰਦੂ ਪੁੱਤਰ : (ਕਾਹਲੀ ਨਾਲ) ਮੈਨੂੰ ਲੰਘਾ ਦੇ, ਮੈਨੂੰ ਲੰਘਾ ਦੇ। ਮੈਨੂੰ ਹੁਣੇ ਹੁਣੇ ਅੱਤਵਾਦੀਆਂ ਨੇ ਗੋਲੀ ਮਾਰ ਕੇ ਮਾਰ ਦਿੱਤਾ ਹੈ।

ਬਾਲੀ : ਨਹੀਂ ਨਹੀਂ, ਅੱਜ ਕਿਸੇ ਵੀ ਤਰ੍ਹਾਂ ਤੂੰ ਅੰਦਰ ਨਹੀਂ ਆ ਸਕਦਾ ਭਟਕਦੀਆਂ ਰੂਹਾਂ ਲਈ ਦਰਵਾਜੇ ਬੰਦ ਕਰ ਦਿੱਤੇ ਹਨ ? ਤੂ ਚਲਿਆ ਜਾ।

ਹਿੰਦੂ ਪੁੱਤਰ : ਮੈਂ ਕਿਥੇ ਚਲਿਆ ਜਾਵਾਂ ?

ਬਾਲੀ : ਜਿਸ ਧਰਤੀ ਤੋਂ ਆਇਐਂ, ਉਥੇ ਹੀ ਦੁਬਾਰਾ ਜਨਮ ਲੈ।

ਹਿੰਦੂ ਪੁੱਤਰ : ਓਹ ਤੇ ਮਲੇਸ਼ਾਂ ਕੀ ਧਰਤੀ ਜੈਸੀ ਬਨ ਗਈ ਹੈ, ਮੈਂ ਵਹਾਂ ਜਨਮ ਨਹੀਂ ਲੂੰਗਾ, ਮੈਂ ਤੋ ਹਿੰਦੀ ਮੇਂ ਜਨਮ ਲੂੰਗਾ।

(ਧਰਮ ਰਾਜ ਦਾ ਪ੍ਰਵੇਸ਼)

ਧਰਮਰਾਜ : ਇਹ ਕੌਣ ਕਬੱਖਤ ਮੇਰੇ ਹੁਕਮ ਦੀ ਪਾਲਣਾ ਤੋਂ ਇਨਕਾਰੀ ਹੈ ?

ਬਾਲੀ : ਇਹ ਆਪਣੀ ਹੀ ਧਰਤੀ 'ਤੇ ਫੁੱਟ ਦੇ ਬੀਜ ਬੀਜਣ ਵਾਲਾ ਪ੍ਰਾਣੀ ਹੈ ਜੋ ਆਪਣੀ ਮਾਤ ਭਾਸ਼ਾ ਵੀ ਮੰਨਣ ਤੋਂ ਇਨਕਾਰੀ ਹੈ।

ਹਿੰਦੂ ਪੁੱਤਰ : ਪਰ ਮੈਂ ਆਪਣੀ ਰਾਸ਼ਟਰ ਭਾਸ਼ਾ ਤੇ ਹਿੰਦੂ ਸੰਸਕ੍ਰਿਤੀ ਦੀ ਰਾਖੀ ਕਰਦਾ ਰਿਹਾ ਹਾਂ, ਇਸ ਲਈ ਉਗਰਵਾਦੀਆਂ ਨੇ ਮੈਨੂੰ ਗੋਲੀ ਮਾਰ ਕੇ ਮਾਰ ਦਿੱਤਾ ਹੈ।

(ਸਿਖ ਪੁੱਤਰ, ਵਪਾਰੀ ਤੇ ਸੇਠ ਆਪਣੀ ਦੁਰਦਸ਼ਾ ਦੇ ਪਹਿਰਾਵੇ ਵਿੱਚ ਡਿਗਦੇ ਢਹਿੰਦੇ ਦਾਖਲ ਹੁੰਦੇ ਹਨ।)

ਧਰਮਰਾਜ : ਇਹ ਕੀ ਹੋ ਰਿਹੈ ? ਇਹ ਕਿਹੋ ਜਿਹੀ ਧਰਤੀ ਦੇ ਲੋਕ ਨੇ ਜੋ ਮਾਤ ਲੋਕ ਤਾਂ ਕੀ ਇਸ ਪ੍ਰਲੋਕ ਦੇ ਰਹੁ ਰੀਤਾਂ ਤੇ ਨਿਯਮਾਂ ਦੀ ਪਾਲਣਾ ਵੀ ਨਹੀਂ ਕਰਦੇ ? ਬਾਲੀ, ਯਮਰਾਜ ਨੂੰ ਹੁਕਮ ਦਿਓ ਕਿ ਇਹਨਾਂ ਸੱਭੇ ਹੀ ਭਟਕਦੀਆਂ ਰੂਹਾਂ ਨੂੰ ਧੱਕੇ ਮਾਰ ਕੇ ਬਾਹਰ ਕੱਢ ਦਿੱਤਾ ਜਾਵੇ।

ਸਾਰੇ : ਨਹੀਂ ਨਹੀਂ ਧਰਮਰਾਜ ਜੀ, ਸਾਡੇ ਤੇ ਰਹਿਮ ਕੀਤਾ ਜਾਵੇ।

ਧਰਮਰਾਜ : ਤੁਹਾਡੇ ਵਿਚੋਂ ਕਿਸੇ ਇੱਕ ਨੇ ਵੀ ਮਨੁੱਖ ਜਾਤੀ ਤੇ ਰਹਿਮ ਨਹੀਂ ਕੀਤਾ ਤੇ ਤੁਸੀਂ ਮੇਰੇ ਕੋਲ ਰਹਿਮ ਦੀ ਭਿਖਿਆ ਲੈਣ ਦੇ ਹੱਕਦਾਰ ਨਹੀਂ। ਕੀ (ਸਿੱਖ ਨੂੰ) ਤੇਰੀ ਰੂਹ ਵੀ ਸ਼ਾਂਤੀ ਮੰਗਣ ਦੀ ਹੱਕਦਾਰ ਹੋ ਸਕਦੀ ਐ, ਜਿਸ ਨੇ ਵਰ੍ਹਿਆਂ ਤੋਂ ਮਾਤਭੂਮੀ ਨੂੰ ਅਸ਼ਾਂਤ ਕੀਤਾ ਹੋਇਆ ਹੈ। ਤੈਨੂੰ ਯਮਰਾਜ ਦੇ ਹਵਾਲੇ ਕਰ ਦਿਤਾ ਜਾਵੇਗਾ।

ਸਿੱਖ ਪੁੱਤਰ : ਮਹਾਰਾਜ, ਤੁਹਾਡਾ ਯਮਰਾਜ ਤੇ ਉਸਦੇ ਸਾਥੀ ਪੰਜਾਬ ਪੁਲੀਸ ਤੋਂ ਵੱਧ ਮੈਨੂੰ ਕੀ ਤਸੀਹੇ ਦੇਣਗੇ ? ਜਿਨ੍ਹਾਂ ਮੇਰਾ ਰੋਮ ਰੋਮ ਨੋਚ ਸੁਟਿਆ, ਮੇਰੇ ਹੱਥਾਂ ਪੈਰਾਂ ਦੇ ਨੌਂਹ ਖੁਰਚ ਸੁਟੇ ਤੇ ਮੇਰੇ ਗੁਪਤ ਅੰਗਾਂ ਤੇ ਪਟਰੋਲ ਛਿੜਕ ਕੇ ਅੱਗ ਲਾਈ। ਜਦੋਂ ਮੇਰੀ ਜਾਨ ਨਿਕਲਣ ਲੱਗੀ ਤਾਂ ਮੁਕਾਬਲੇ ਦਾ ਬਹਾਨਾ ਬਣਾ ਕੇ ਗੋਲੀ ਮਾਰ ਦਿੱਤੀ।

ਧਰਮਰਾਜ : ਜੇ ਹਜ਼ਾਰਾਂ ਲੋਕਾਂ ਦੀ ਮੌਤ ਦਾ ਤੂੰ ਕਾਰਨ ਹੋਵੇਂ, ਬੱਸਾਂ ਚੋਂ ਕੱਢ ਕੱਢ ਕੇ ਸੈਂਕੜੇ ਨਿਰਦੋਸ਼ ਬੰਦਿਆਂ ਨੂੰ ਮਾਰਿਆ ਗਿਆ ਹੋਵੇ; ਸੈਂਕੜੇ ਸਿਆਸੀ ਲੀਡਰਾਂ ਦੇ ਕਤਲ ਕੀਤੇ ਹੋਣ ਤੇ ਹੁਣ ਉਹਨਾਂ ਦੇ ਪਰਿਵਾਰਾਂ, ਅਬਲਾਵਾਂ ਤੇ ਬੱਚਿਆਂ ਦੇ ਕਤਲ ਕੀਤੇ ਜਾ ਰਹੇ ਹੋਣ ਤੇ ਇਸ ਸਭ ਕੁਝ ਦਾ ਕਾਰਨ ਤੂੰ ਹੋਵੇਂ, ਤਾਂ ਮੇਰੇ ਦਰਬਾਰ ਵਿਚ ਤੇਰੀ ਰੂਹ ਨੂੰ ਸ਼ਾਂਤੀ ਨਹੀਂ ਮਿਲ ਸਕਦੀ।

ਹਿੰਦੂ ਪੁੱਤਰ : ਮਹਾਰਾਜ ਅਜੇ ਕਲ੍ਹ ਹੀ ਮੇਰਾ ਤੇ ਸੇਠ ਹੋਰਾਂ ਦਾ ਕਤਲ ਕੀਤਾ ਗਿਆ। ਅਸੀਂ ਬਿਲਕੁਲ ਨਿਰਦੋਸ਼ ਹਾਂ ਹਜ਼ੂਰ।

ਧਰਮਰਾਜ : ਬਕਵਾਸ ਬੰਦ ਕਰ ਓਏ, ਤੂੰ ਵੀ ਉਤਨਾ ਹੀ ਗੁਨਾਹਗਾਰ ਹੈਂ ਜਿਤਨਾ ਕਿ ਇਹ ਹੈ। ਤੂੰ ਆਪਣੀ ਮਾਂ ਬੋਲੀ ਨੂੰ ਮਾਂ ਬੋਲੀ ਨਹੀਂ ਮੰਨਿਆ ਤੇ ਨਾ ਹੀ ਇਕ ਫ਼ਿਰਕੇ ਦੇ ਲੋਕਾਂ ਨੂੰ ਮੰਨਣ ਦਿੱਤਾ। ਦੇਸ਼ ਦੇ ਦੂਸਰੇ ਹਿੱਸਿਆਂ ਵਿਚ ਹਜ਼ਾਰਾਂ ਹੀ ਨਿਰਦੋਸ਼ ਸਿੱਖਾਂ ਦੇ ਕਤਲਾਂ ਦਾ ਕਾਰਨ ਸਿਰਫ ਤੂੰ ਹੈਂ, ਜਿਨ੍ਹਾਂ ਦੇ ਗਲਾਂ ਵਿਚ ਟਾਇਰ ਪਾ ਕੇ ਫੂਕਿਆ ਗਿਆ, ਲੋਹੇ ਦੀਆਂ ਲਾਠਾਂ ਮਾਰ ਮਾਰ ਕੇ ਮਾਰਿਆ ਗਿਆ। ਘਰਾਂ ਦੇ ਘਰ ਫੂਕੇ ਗਏ। ਹਜ਼ਾਰਾਂ ਹੀ ਜਵਾਨ ਧੀਆਂ ਵਿਧਵਾ ਕੀਤੀਆਂ



ਗਈਆਂ। ਤੇਰੀ ਵੀ ਰੂਹ ਨੂੰ ਇਸ ਦਰਬਾਰ ਵਿਚ ਸ਼ਾਂਤੀ ਨਹੀਂ ਮਿਲ ਸਕਦੀ।

ਵਪਾਰੀ : ਮਹਾਰਾਜ, ਜਿੰਨ੍ਹਾਂ ਧਰਮਸਥਾਨਾਂ ਲਈ ਮੈਂ ਲੱਖਾਂ ਰੁਪਏ ਖਰਚ ਕੀਤੇ, ਉਹ ਵੀ ਫੂਕ ਦਿੱਤੇ ਅਤੇ ਮੇਰੇ ਅਨੇਕਾਂ ਕਾਰਖਾਨਿਆਂ ਨੂੰ ਅੱਗਾਂ ਲਾ ਦਿਤੀਆਂ ਗਈਆਂ।

ਧਰਮਰਾਜ : ਹੇ ਵਪਾਰੀ ਤੇ ਸੇਠ, ਤੁਸੀਂ ਸਿੱਧੇ ਖੜੇ ਹੋ ਜਾਓ (ਦੋਹਾਂ ਨੂੰ ਕੰਬਣੀ ਛਿੜ ਜਾਂਦੀ ਹੈ) ਤੁਸੀਂ ਦੋਹਾਂ ਨੇ ਆਪਣੇ ਵਿਉਪਾਰ ਤੇ ਕਾਰਖਾਨਿਆਂ ਲਈ, ਪੰਜਾਬ ਵਿਚ ਇਹ ਲਹੂ ਦੀ ਖੇਡ ਖੇਡੀ ਹੈ। ਤੁਸੀਂ ਇਹਨਾਂ ਦੋਹਾਂ ਨੂੰ ਦੋ ਫਿਰਕਿਆਂ ਵਿਚ ਨਫਰਤ ਫੈਲਾਉਣ ਲਈ ਸਿਆਸੀ ਪਲੇਟਫਾਰਮ ਦਿਤੇ।

ਦੋਵੇਂ : (ਦੋਵੇਂ ਡਰਦੇ ਹੋਏ ਤੇ ਕੰਬਦੇ ਹੋਏ) ਜੀ ਹਾਂ।

ਧਰਮਰਾਜ : ਤੁਸੀਂ ਦੋਹਾਂ ਫਿਰਕਿਆਂ ਦੇ ਅਖ਼ਬਾਰਾਂ ਨੂੰ ਇਕ ਦੂਜੇ ਦੇ ਵਿਰੁਧ ਪ੍ਰਚਾਰ ਕਰਨ ਲਈ ਬੇਅੰਤ ਮਾਇਆ ਦਿੱਤੀ। ਇਸ ਸਾਰੇ ਕਤਲੇਆਮ ਦਾ ਕਲੰਕ ਤੁਹਾਡੇ ਦੋਹਾਂ ਦੇ ਮੱਥੇ 'ਤੇ ਲਗਦਾ ਹੈ। ਤੁਸੀਂ ਹੀ ਇਸ ਦੀ ਜੜ੍ਹ ਬੁਨਿਆਦ ਹੋ। ਇਸ ਲਈ ਜਨਮ-ਜਨਮਾਂਤਰਾਂ ਤਕ ਤੁਹਾਡੀ ਰੂਹ ਨੂੰ ਸ਼ਾਂਤੀ ਪ੍ਰਦਾਨ ਨਹੀਂ ਕੀਤੀ ਜਾ ਸਕਦੀ।

(ਪੰਜਾਬ ਮਾਤਾ ਦਾ ਪ੍ਰਵੇਸ਼, ਜਿਸ ਦੇ ਸਿਰ ਤੇ ਤਾਜ ਹੈ, ਸਭੇ ਹੀ ਸਤਿਕਾਰ ਵਜੋਂ ਨਮਸਕਾਰ ਕਰਦੇ ਸਿਰ ਝੁਕਾ ਦਿੰਦੇ ਹਨ। ਮਾਤਾ ਹੌਲੀ ਹੌਲੀ ਸਾਰਿਆਂ ਦੇ ਵਿਚਕਾਰ ਆ ਜਾਂਦੀ ਹੈ।)

ਧਰਮਰਾਜ : ਹਾਂ, ਜੇ ਪੰਜਾਬ ਮਾਤਾ ਚਾਹੁਣ, ਤਾਂ ਹੀ ਤੁਹਾਡੇ ਸਭਨਾਂ ਦੀ ਰੂਹ ਨੂੰ ਸ਼ਾਂਤੀ ਪ੍ਰਦਾਨ ਕਰ ਸਕਦੇ ਹਨ, ਨਹੀਂ ਤੇ ਨਹੀਂ।

(ਦੋਵੇਂ ਪੁੱਤਰ ਮਾਂ ਕਹਿ ਕੇ ਉਸਦੇ ਚਰਨ ਛੂਹਣ ਲਈ ਵਧਦੇ ਹਨ, ਪਰ ਮਾਂ ਅੱਗੇ ਵਧਦੀ ਹੈ।)

ਬਾਲੀ : ਪੰਜਾਬ ਮਾਤਾ, ਤੁਹਾਡੇ ਪੁੱਤਰ ਆਖਰੀ ਅਸ਼ੀਰਵਾਦ ਮੰਗਦੇ ਹਨ।

ਮਾਂ : (ਪਿਛਾਂਹ ਨੂੰ ਮੁੜ ਕੇ, ਦਰਦ ਭਰੀ ਆਵਾਜ਼ ਵਿਚ) ਇਹ ਦੋਵੇਂ ਮੇਰੇ ਪੁੱਤਰ ਨਹੀਂ ਰਹੇ! ਮੈਂ ਅਜਿਹੇ ਪੁੱਤਰਾਂ ਤੋਂ ਬਾਂਝ ਹੀ ਚੰਗੀ ਸੀ। ਹੇ ਧਰਮਰਾਜ, ਇਹਨਾਂ ਪੁੱਤਰਾਂ ਨੇ ਮੇਰੀ ਕੁੱਖ ਨੂੰ ਲਾਜ ਲਾਈ ਹੈ, ਤੂੰ ਮੈਨੂੰ ਪਵਿੱਤਰ ਕਰ ਦੇ, ਤਾਂ ਜੋ ਮੈਂ ਦੁਬਾਰਾ ਲਾਲਾ ਲਾਜਪਤ ਰਾਏ ਤੇ ਸ਼ਹੀਦੇ ਆਜ਼ਮ ਭਗਤ ਸਿੰਘ ਨੂੰ ਜਨਮ ਦੇ ਸਕਾਂ।

0

## ਇਸ ਚੌਂਕ ਤੋਂ ਸ਼ਹਿਰ ਦਿਸਦਾ ਹੈ

ਪਾਲੀ ਭੁਪਿੰਦਰ ਸਿੰਘ ਪੰਜਾਬ ਯੂਨੀਵਰਸਿਟੀ ਵਿਚ ਪੰਜਾਬੀ ਦੀ ਐਮ ਫਿਲ ਕਰ ਰਿਹਾ ਹੈ ਤੇ ਪੰਜਾਬੀ ਨਾਟਕ ਤੇ ਰੰਗਮੰਚ ਵਿਚ ਇਕ ਨਵਾਂ ਨਾਮ ਹੈ। ਉਹ 'ਕੁੱਤੇ ਬਿੱਲੇ', 'ਚੋਰ', 'ਇਕ ਨਵਾਂ ਫੈਸਲਾ' ਆਦਿਕ ਛੇ ਲਘੂ ਨਾਟਕ ਲਿਖ ਤੇ ਖੇਡ ਚੁੱਕਾ ਹੈ। ਉਹ ਮਾਲਵੇ ਵਿਚ ਪਲਿਆ ਹੈ ਪਰ ਵਿਰਾਸਤ ਵਿਚ ਮੁਲਤਾਨੀ ਸਭਿਆਚਾਰ ਹੈ। ਉਸ ਨੇ ਨਾਟਕ ਤੇ ਥੀਏਟਰ ਵਿਚ ਆਧੁਨਿਕ ਕਿਸਮ ਦੇ ਮੁਹਾਵਰੇ ਨੂੰ ਸਿਰਜਣ ਦੀ ਕੋਸ਼ਿਸ਼ ਕੀਤੀ ਹੈ। ਉਸ ਦਾ ਵਾਰਤਾਲਾਪ ਚੁਸਤ ਤੇ ਕਾਰਜ ਚਕਾਚੌਂਧ ਕਰਨ ਵਾਲੀ ਘਟਨਾ ਜਾਂ ਸਥਿਤੀ ਦੇ ਆਲੇ ਦੁਆਲੇ ਬੁਣਿਆ ਹੁੰਦਾ ਹੈ। 'ਇਸ ਚੌਂਕ ਤੋਂ ਸ਼ਹਿਰ ਦਿੱਸਦਾ ਹੈ' ਵਿਚ ਆਧੁਨਿਕ ਜੀਵਨ ਦੇ ਮੁੱਲਾਂ ਤੇ ਵਿਹਾਰਾਂ-ਵਰਤਾਰਿਆਂ ਉੱਤੇ ਵਿਅੰਗ ਕੱਸਣ ਦਾ ਯਤਨ ਕੀਤਾ ਗਿਆ ਹੈ। ਵਿਅੰਗ ਪਾਲੀ ਦਾ ਵੱਡਾ ਹਥਿਆਰ ਹੈ। ਇਸੇ ਲਈ ਉਸਦੇ ਮੁਢਲੇ ਯਤਨਾਂ ਨੂੰ ਵੀ ਚੰਗੀ ਮਾਨਤਾ ਮਿਲ ਰਹੀ ਹੈ।

ਪਰ ਪਾਲੀ ਭੁਪਿੰਦਰ ਸਿੰਘ ਨੂੰ ਇਕ ਡੂੰਘੇਰੇ ਜੀਵਨ ਅਨੁਭਵ ਤੇ ਅਧਿਐਨ ਦੀ ਵੀ ਚੋਖੀ ਜ਼ਰੂਰਤ ਹੈ। ਉਸ ਦੀਆਂ ਕਿਰਤਾਂ ਇਕ ਖਾਸ ਪੜਾਅ ਤੇ ਪੁੱਜ ਕੇ ਜ਼ਰਾ ਕੁ ਪੇਤਲੇਪਣ ਦਾ ਇਹਸਾਸ ਕਰਾਉਣ ਲਗ ਪੈਂਦੀਆਂ ਹਨ ਅਤੇ ਉਹ ਆਪਣੇ ਆਪ ਨੂੰ ਦੁਹਰਾਉਣ ਲਗ ਜਾਂਦਾ ਹੈ। ਉਸ ਦੀਆਂ ਥੀਏਟਰੀ ਜੁਗਤਾਂ ਪ੍ਰਸ਼ੰਸਾ ਯੋਗ ਹਨ ਪਰ ਉਸ ਨੂੰ ਚਾਹੀਦਾ ਹੈ ਕਿ ਉਹ ਜੁਗਤ ਨੂੰ ਹੀ ਅੰਤਿਮ ਸੱਚ ਨਾ ਬਣਾਵੇ। ਉਸ ਨੂੰ ਅਨੁਭਵ ਵਿਚ ਵਧੇਰੇ ਮੌਲਿਕ ਹੋਣ ਦੀ ਵੀ ਲੋੜ ਹੈ। ਥੋੜੀ ਜਿਹੀ ਕੋਸ਼ਿਸ਼ ਨਾਲ 'ਇਸ ਚੌਂਕ ਤੋਂ ਸ਼ਹਿਰ ਦਿਸਦਾ ਹੈ' ਵਿਚ ਨਾਟਕ 'ਕੁੱਤਾ ਤੇ ਮਨੁੱਖ' ਦੇ ਰੰਗ ਤੋਂ ਬਚਿਆ ਜਾ ਸਕਦਾ ਸੀ

## ਪਾਲੀ ਭੁਪਿੰਦਰ ਸਿੰਘ

ਪਾਲੀ ਭੁਪਿੰਦਰ ਇਸ ਗੱਲੋ ਖੁਸ਼ਕਿਸਮਤ ਹੈ ਕਿ ਉਹ ਰੰਗਮੰਚ ਥਾਣੀਂ ਨਾਟਕ ਦੇ ਖੇਤਰ ਵਿਚ ਆਇਆ ਹੈ। ਉਹ ਸਫਲ ਨਿਰਦੇਸ਼ਕ ਹੈ ਅਤੇ ਆਪਣੇ ਨਾਟਕਾਂ ਨੂੰ ਦਰਸ਼ਕਾਂ ਸਾਮ੍ਹਣੇ ਪੂਰੀ ਪਕੜ ਨਾਲ ਪੇਸ਼ ਕਰਨ ਦੀ ਸਮਰਥਾ ਦਾ ਮਾਲਿਕ ਹੈ। ਪਰ ਪੇਸ਼ਕਾਰੀ ਦੀ ਸਫ਼ਲਤਾ ਨਾਟਕ ਦੀ ਉੱਚਤਾ ਦਾ ਇਕ-ਮਾਤਰ ਫੀਤਾ ਨਹੀਂ ਹੁੰਦਾ। ਇਹ ਗੱਲ ਉਸ ਨੂੰ ਹਮੇਸ਼ਾਂ ਯਾਦ ਰੱਖਣੀ ਪਵੇਗੀ। ਸੋ ਪਾਲੀ ਭੁਪਿੰਦਰ ਜੇ ਆਪਣੀ ਨਾਟਕਕਾਰੀ ਤੇ ਮੰਚਕਾਰੀ ਨਾਲ ਰਤਾ ਕੁ ਗੰਭੀਰਤਾ ਨੂੰ ਵੀ ਜੋੜ ਲਵੇ ਤਾਂ ਉਹ ਪੰਜਾਬੀ ਨਾਟਕ ਤੇ ਰੰਗ-ਮੰਚ ਲਈ ਵੱਡੀ ਆਸ ਹੈ।

ਅ.ਜ.



(ਪਰਦਾ ਉੱਠਣ 'ਤੇ ਮੰਚ ਦੇ ਵਿਚਕਾਰ ਥੋੜ੍ਹਾ ਪਿਛਾਂਹ ਨੂੰ ਆਕਰਸ਼ਕ ਗੋਲ ਬੜ੍ਹਾ ਦਿਸਦਾ ਹੈ। ਚੌਕ ਦਾ ਬੋਰਡ ਜਿਸ ਦੇ ਉਪਰ ਲਿਖਿਆ ਹੋਇਆ ਹੈ, 'ਕੰਪਿਊਟਰ ਚੌਕ' ਇਕ ਤੀਰ ਖੱਬੇ ਪਾਸੇ ਵੱਲ ਨੂੰ 'ਪੂਰਬੀ ਚੌਕ' ਦਾ ਤੇ ਦੂਜਾ ਸੱਜੇ ਨੂੰ 'ਪਛਮੀ' ਚੌਕ ਦਾ ਵੀ ਦਿਖਾਈ ਦੇ ਰਿਹਾ ਹੈ। ਇਕ ਪ੍ਰੇਸ਼ਾਨ ਤੇ ਉਲਝਿਆ ਜਿਹਾ ਆਦਮੀ ਚੌਕ 'ਚ ਬੈਠਾ ਹੋਇਆ ਹੈ। ਚਰਪਟ, ਕਰਕਟ, ਡਿੰਗ-ਡੌਂਗ ਤੇ ਪਿੰਗ-ਪੌਂਗ ਸ਼ੋਰ ਮਚਾ ਰਹੇ ਹਨ। ਕਦੀ 'ਛੁਕ ਛੁਕ' ਰੇਲ ਗੱਡੀ ਬਣਦੇ ਹਨ ਤੇ ਕਦੀ 'ਹਰੇ ਰਾਮਾ ਹਰੇ ਕ੍ਰਿਸ਼ਨਾ' ਦਾ ਜਾਪ ਕਰਦੇ ਹਨ ਕਦੀ 'ਭਿਖਾਰੀ' ਬਣਦੇ ਹਨ, ਕਦੀ ਬਾਹਾਂ 'ਚ ਬਾਹਾਂ ਪਾ ਕੇ ਡਾਂਸ ਕਰਦੇ ਹਨ। ਇਹ ਸਭ ਚਲ ਰਹੀ ਜ਼ਿੰਦਗੀ ਦੀ ਭੂਮਿਕਾ ਬੰਨ੍ਹਦਾ ਹੈ। ਯੱਕਦਮ ਚਰਪਟ ਬੋਲਣ ਲਗਦਾ ਹੈ...)

**ਚਰਪਟ** : ਜਨਾਬ, ਤੁਹਾਡੇ ਘਰ ਵਿਚ, ਦੁਕਾਨ ਵਿਚ, ਚੁਬਾਰੇ ਤੇ ਮਕਾਨ ਵਿਚ, ਇਸ ਖੂੰਜੇ ਵਿਚ, ਉਸ ਕੋਨੇ ਵਿਚ, ਬਾਰੀ ਵਿਚ, ਆਲੇ ਵਿਚ, ਕਾਨਸ ਤੇ ਜਾਲੇ ਵਿਚ, ਹੇਠਾਂ ਉੱਤੇ, ਸੱਜੇ ਖੱਬੇ, ਚਾਰੇ ਪਾਸੇ ਇਕ ਹੀ ਚੀਜ਼ ਜੋ ਜ਼ਰੇ ਜ਼ਰੇ ਨੂੰ ਮਹਿਕਾਵੇ, ਜੇਬਾਂ ਨੂੰ ਰੌਸ਼ਨ ਕਰੇ, ਭਵਿੱਖ ਨੂੰ ਚਮਕਾਵੇ, ਬਵਾਸੀਰ ਤੇ ਬੇਰੁਜ਼ਗਾਰੀ ਨੂੰ ਦੂਰ ਕਰਕੇ ਜ਼ਿੰਦਗੀ ਵਿਚ ਰੁਮਾਂਸ ਦੀ ਲਹਿਰ ਘੋਲ ਦੇਵੇ ਉਹ ਹੈ ਧਾਰਮਿਕ ਅਗਰਬੱਤੀ।

**ਕਰਕਟ** : ਸ੍ਰੀ ਮਾਨ ਜੀ, ਤੁਸੀਂ ਰੋਜ਼ ਸਵੇਰੇ ਉਠਦੇ ਹੋ, ਦੇਖਦੇ ਹੋ ਦਰਵਾਜ਼ੇ ਤੋਂ ਅਖ਼ਬਾਰ ਗਾਇਬ ਹੈ, ਕੀ ਤੁਸੀਂ ਅਜਿਹੇ ਅਖ਼ਬਾਰ ਚੁੱਕ ਗੁਆਂਢੀਆਂ ਤੋਂ ਪ੍ਰੇਸ਼ਾਨ ਹੋ? ਸ੍ਰੀ ਮਾਨ ਜੀ, ਤੁਸੀਂ ਰਾਤ ਨੂੰ ਆਪਣੀ ਬੀਵੀ ਦੇ ਗਲ ਬਾਹਾਂ ਪਾ ਕੇ ਸੌਂ ਰਹੇ ਹੁੰਦੇ ਹੋ, ਕਾਲ ਬੈਲ ਵਜਦੀ ਹੈ, ਪਤਾ ਚਲਦਾ ਹੈ ਕਿ ਕੁਝ ਮਹਿਮਾਨ ਆਏ ਹਨ, ਕੀ ਤੁਸੀਂ ਅਜਿਹੇ ਬਿਨ ਬੁਲਾਏ ਮਹਿਮਾਨਾਂ ਤੋਂ ਤੰਗ ਹੋ...? ਸ੍ਰੀ ਮਾਨ ਜੀ, ਤੁਸੀਂ ਮੁਹੱਲੇ ਦੇ ਇਕ ਸ਼ਰੀਫ ਸੱਜਣ ਹੋ—ਧੀਆਂ ਨੂੰਹਾਂ ਵਾਲੇ ਹੋ, ਪਰ ਮੁਹੱਲੇ ਦੇ ਬਦਮਾਸ਼ ਮੁੰਡੇ ਤੁਹਾਡੇ ਘਰਾਂ ਅੱਗੇ ਚੱਕਰ ਮਾਰਦੇ ਰਹਿੰਦੇ ਨੇ...ਕੀ ਤੁਸੀਂ ਅਜਿਹੀ ਬਦਮਾਸ਼ੀ ਤੋਂ ਦੁਖੀ ਹੋ—ਜੇ ਹੋ—ਤਾਂ ਤੁਹਾਡੀਆਂ ਸਾਰੀਆਂ ਮੁਸੀਬਤਾਂ ਦਾ ਇਕ ਇਕ ਹੱਲ—ਉਹ ਹੈ ਸਦਾਚਾਰਕ ਕੁੱਤਾ—

**ਡਿੰਗ-ਡੌਂਗ** : ਨਮਸਕਾਰ ਭਾਈ ਸਾਹਿਬ, ਸਤਿ ਸ੍ਰੀ ਅਕਾਲ ਵੀਰ ਜੀ। ਇਸ ਸਭਾ ਵਿਚ ਵੱਡੇ ਵੱਡੇ ਵਿਦਵਾਨ, ਪੜ੍ਹੇ-ਲਿਖੇ ਤੇ ਅੱਖ ਦੇ ਪਾਰਖੂ ਸੱਜਣ ਬੈਠੇ ਹਨ। ਗੁਸਤਾਖੀ ਮੁਆਫ-ਭਾਈ ਸਾਹਿਬ, ਇੱਕ ਸਵਾਲ ਪੁੱਛਣ ਦੀ ਜੁਰਰਤ ਕਰ ਰਿਹਾ ਹਾਂ...ਮੇਰਾ ਸੁਆਲ ਹੈ ਕਿ ਅੱਜ ਦੇ ਵਿਕਾਸਸ਼ੀਲ ਜ਼ਮਾਨੇ ਵਿਚ ਇਨਸਾਨ ਦੀ ਸਭ ਤੋਂ ਵੱਡੀ ਲੋੜ ਕੀ ਹੈ?...ਕੀ ਕਿਹਾ...ਰੋਟੀ...? ਨਹੀਂ ਜਨਾਬ...ਜਵਾਬ ਗਲਤ ਹੈ...ਰੋਟੀ ਤਾਂ ਦਰਅਸਲ ਪਿਛੜੇਪਣ ਦੀ ਨਿਸ਼ਾਨੀ ਹੈ। ਅੱਜ ਦੇ ਮਨੁੱਖ ਦੀ ਜ਼ਿੰਦਗੀ ਦੀ ਸਭ ਤੋਂ ਵੱਡੀ ਲੋੜ ਹੈ

ਸ਼ਾਨਦਾਰ ਬੰਗਲਾ...ਦੁਕਾਨ, ਮਕਾਨ, ਆਫਿਸ ਜਾਂ ਫੈਕਟਰੀ...ਖੈਰ .. ਮੇਰਾ ਇਕ ਹੋਰ ਸਵਾਲ ਹੈ ਭਾਈ ਸਾਹਿਬ, ਕਿ ਅੱਜ ਦੇ ਜ਼ਮਾਨੇ 'ਚ ਇਨਸਾਨ ਦੀ ਦੂਜੀ ਵੱਡੀ ਲੋੜ ਕਿਹੜੀ ਹੈ ?...ਕੀ ਕਿਹਾ ਕਪੜੇ ! ਨਹੀਂ ਜਨਾਬ ਤੁਸੀਂ ਵੀ ਗਲਤ ਹੋ...ਜਦੋਂ ਆਪਣੇ ਆਪਣੇ ਹਮਾਮ 'ਚ ਅਸੀਂ ਸਾਰੇ ਹੀ ਨੰਗੇ ਹਾਂ ਤਾਂ ਕਪੜੇ ਕੋਈ ਐਡੀ ਜ਼ਰੂਰੀ ਚੀਜ਼ ਨਹੀਂ...ਅੱਜ ਦੇ ਇਨਸਾਨ ਦੀ ਦੂਜੀ ਵੱਡੀ ਲੋੜ ਹੈ...ਵੀ.ਸੀ ਆਰ, ਟੇਪ ਰਿਕਾਰਡਰ, ਕਾਰਾਂ-ਮੋਟਰਾਂ, ਤੇ ਕੰਪਿਊਟਰ ਵਗੈਰਾ...ਤਾਂ ਜਨਾਬ, ਹਰ ਪ੍ਰਕਾਰ ਦੀ ਪਰਾਪਰਟੀ, ਦੁਕਾਨ, ਮਕਾਨ, ਆਫਿਸ, ਫੈਕਟਰੀ, ਕਾਰਾਂ-ਮਸ਼ੀਨਾਂ, ਜ਼ਮੀਨ ਜਾਇਦਾਦ, ਖਰੀਦਣ-ਵੇਚਣ ਲਈ ਆਪਣੀਆਂ ਜੁੱਲੀਆਂ ਵੇਚਣ ਤੇ ਦੂਜਿਆਂ ਦੀਆਂ ਖਰੀਦਣ ਲਈ . ਸਾਨੂੰ ਸੇਵਾ ਦਾ ਮੌਕਾ ਜ਼ਰੂਰ ਦਿਓ... ਅਸੀਂ ਹਾਂ ਤੁਹਾਡੀ ਸੇਵਾ 'ਚ ਹਰ ਦਮ ਹਾਜ਼ਿਰ...ਡਿੰਗ-ਡੌਂਗ ਪਰਾਪਰਟੀ ਡੀਲਰਜ਼...।

ਪਿੰਗ-ਪੌਂਗ : ਠਹਿਰੋ—! ਕੀ ਤੁਹਾਡੀ ਬੀਵੀ ਤੁਹਾਨੂੰ ਪਿਆਰ ਨਹੀਂ ਕਰਦੀ ?

ਆਵਾਜ਼ : ਜੀ ਨਹੀਂ...।

ਪਿੰਗ-ਪੌਂਗ : ਕੀ ਤੁਹਾਡੀ ਬੀਵੀ ਅਨਪੜ੍ਹ, ਬਦਸੂਰਤ ਜਾਂ ਕੋਲਡ ਹੈ ?

ਆਵਾਜ਼ : ਜੀ ਹਾਂ...।

ਪਿੰਗ-ਪੌਂਗ : ਕੀ ਤੁਹਾਡੀ ਬੀਵੀ ਦਹੇਜ ਘੱਟ ਲਿਆਈ ਹੈ ?

ਆਵਾਜ਼ : ਜੀ ਹਾਂ।

ਪਿੰਗ-ਪੌਂਗ : ਤਾਂ ਵੇਚ ਦਿਓ...ਠਹਿਰੋ...ਕੀ ਤੁਹਾਡੇ ਪਤੀ ਰਾਤ ਨੂੰ ਦੇਰ ਨਾਲ ਘਰ ਆਉਂਦੇ ਹਨ ?

ਆਵਾਜ਼ : ਜੀ ਹਾਂ।

ਪਿੰਗ-ਪੌਂਗ : ਕੀ ਤੁਹਾਡੇ ਪਤੀ ਘਰ ਦੇ ਭਾਂਡੇ ਨਹੀਂ ਮਾਂਜਦੇ ?

ਆਵਾਜ਼ : ਜੀ ਨਹੀਂ।

ਪਿੰਗ-ਪੌਂਗ : ਕੀ ਤੁਹਾਡੇ ਪਤੀ ਦੂਜੀਆਂ ਔਰਤਾਂ ਕੋਲ ਵੀ ਜਾਂਦੇ ਹਨ ?

ਆਵਾਜ਼ : ਜੀ ਹਾਂ।

ਪਿੰਗ-ਪੌਂਗ : ਤਾਂ ਵੇਚ ਦਿਓ, ਠਹਿਰੋ, ਕੀ ਤੁਹਾਡੇ ਮੰਮੀ ਡੈਡੀ ਪੁਰਾਣੇ ਖਿਆਲਾਂ ਦੇ ਨੇ ?

ਆਵਾਜ਼ : ਜੀ ਹਾਂ।

ਪਿੰਗ-ਪੌਂਗ : ਕੀ ਤੁਹਾਡੀ ਕਿਸਮਤ ਮਾੜੀ ਹੈ ?

ਆਵਾਜ਼ : ਜੀ ਹਾਂ।

ਪਿੰਗ-ਪੌਂਗ : ਕੀ ਤੁਹਾਨੂੰ ਧਰਮ ਨਾ-ਪਸੰਦ ਹੈ !

ਆਵਾਜ਼ : ਜੀ ਹਾਂ।

ਪਿੰਗ-ਪੌਂਗ : ਕੀ ਤੁਹਾਡਾ ਰੰਗ ਕਾਲਾ ਹੈ ?

ਆਵਾਜ਼ : ਜੀ ਹਾਂ।



ਪਿੰਗ-ਪੌਂਗ : ਕੀ ਤੁਸੀਂ ਜ਼ਿੰਦਗੀ ਤੋਂ ਪ੍ਰੇਸ਼ਾਨ ਹੋ ?

ਆਵਾਜ਼ : ਹਾਂ ਬਈ ਹਾਂ—ਪਰ ਕਿਉਂ ?

ਪਿੰਗ-ਪੌਂਗ : ਫੌਰਨ ਸਭ ਕੁਝ ਵੇਚ ਦਿਓ...ਤੇ ਇਹ ਸਭ ਕੁਝ ਵੇਚ ਕੇ ਨਵਾ ਜਾਂ ਸੈਕੰਡ ਹੈਂਡ ਖਰੀਦਣ ਲਈ ਸਾਡੇ ਕੋਲ ਦਰਸ਼ਨ ਦਿਉ। ਯਾਦ ਰਖੋ.. ਜੇ ਇਲੈਕਸ਼ਨ ਲੜ ਰਹੇ ਹੋ ਤਾਂ ਵੋਟਰ, ਸਪੋਟਰ ਤੇ ਚਮਚੇ ਖਰੀਦਣ ਲਈ, ਜੇ ਲਗਾਤਾਰ ਫੇਲ੍ਹ ਹੋ ਰਹੇ ਹੋ ਤਾਂ ਡਿਗਰੀ ਖਰੀਦਣ ਲਈ, ਬਹੁਤ ਚੰਗੇ ਹੋ ਤਾਂ ਮਾੜੀ ਜ਼ਮੀਰ ਖਰੀਦਨ ਲਈ, ਮਾੜੇ ਹੋ ਤਾਂ ਪ੍ਰਸ਼ੰਸਾ-ਪੱਤਰ ਖਰੀਦਣ ਲਈ, ਬਹੁਤ ਖੁਸ਼ ਹੋ ਤਾਂ ਦੁਸ਼ਮਨ ਖਰੀਦਨ ਲਈ, ਬਹੁਤ ਉਦਾਸ ਹੋ ਤਾਂ ਫੁੱਲ ਟਾਈਮ ਜਾਬ ਜਾਂ ਪਾਰਟ-ਟਾਈਮ ਪਤੀ ਜਾਂ ਪਤਨੀ ਖਰੀਦਨ ਲਈ...ਵਧੀਆ ਸੇਵਾ ਤੇ ਉੱਤਮ ਕਵਾਲਿਟੀ ਦਾ ਇੱਕੋ ਇੱਕ ਕੇਂਦਰ ਹੈ ਤੁਹਾਡੇ ਸ਼ਹਿਰ ਵਿਚ ਤੇ ਉਹ ਹੈ—ਪਿੰਗ-ਪੌਂਗ ਸੇਲਜ਼ ਕਾਰਪੋਰੇਸ਼ਨ।

ਚਰਪਟ : ਇਹ ਅਗਰਬੱਤੀ ਕੋਈ ਸਾਧਾਰਣ ਅਗਰਬਤੀ ਨਹੀਂ ਹੈ ਜਨਾਬ। ਅਗਰਬੱਤੀ ਜਲਾਓ, ਖੁਸ਼ਬੂ ਲਓ ਤੇ ਫਿਰ ਰਾਖ ਵੀ ਸਦੀਆਂ ਤੱਕ ਸੋਨੇ ਦੇ ਭਾਅ ਵਿਕਦੀ ਹੈ।

ਕਰਕਟ : ਇਹ ਸ਼ਾਹੀ ਨਸਲ ਦਾ ਕੁੱਤਾ ਹੈ ਸ੍ਰੀ ਮਾਨ ਜੀ ਤੇ ਰੇਟ ਬੇਰੇਟ ਹੈ।

ਡਿੰਗ-ਡੌਂਗ : ਕਮੀਸ਼ਨ ਲੈਂਦੇ ਹਾਂ ਦਸਵੰਧ, ਯਾਨੀ ਕਿ ਸਿਰਫ ਦਸਵਾਂ ਹਿੱਸਾ।

ਪਿੰਗ-ਪੌਂਗ : ਤੇ ਥੋਕ ਦੇ ਗਾਹਕਾਂ ਲਈ ਖਾਸ ਰਿਆਇਤ।

(ਚਾਰੇ ਆਪਣਾ ਪ੍ਰਚਾਰ ਕਰਦੇ ਹਨ। ਸ਼ੋਰ ਵਧਦਾ ਹੈ। ਆਦਮੀ ਘਬਰਾਂਦਾ ਹੈ...ਅਚਾਨਕ ਸਭ ਕੁਝ ਰੁੱਕ ਜਾਂਦਾ ਹੈ...ਝਾਂਜਰ ਦੀ 'ਛਮ-ਛਮ' ਖਲਾ 'ਚ ਗੂੰਜਦੀ ਹੈ। ਚਾਰੇ ਸੁਆਦ 'ਚ ਖੋ ਕੇ ਉਸ 'ਛਣਕਾਰ' ਨੂੰ ਤਲਾਸ਼ਦੇ ਹਨ। ਆਦਮੀ ਵੀ ਕੁਝ ਰਾਹਤ ਮਹਿਸੂਸ ਕਰਦਾ ਹੈ)

ਚਰਪਟ : ਉਹ ਖੁਸ਼ਬੂ ਜੋ ਧਾਰਮਿਕ ਅਗਰਬੱਤੀ ਦੀ ਖੁਸ਼ਬੂ ਨੂੰ ਵੀ ਮਾਤ ਪਾ ਦੇਵੇ।

ਕਰਕਟ : ਉਸ ਅਹਿਸਾਸ ਜੋ ਸੁਦਾਗਰਕ ਕੁੱਤੇ ਦੀ ਜਾਤ ਦੀ ਛੂਹ ਤੋਂ ਵੀ ਨਾ ਮਿਲੇ।

ਡਿੰਗ-ਡੌਂਗ : ਉਹ ਪਰਾਪਰਟੀ ਜੋ ਨਸੀਬਾਂ ਨਾਲ ਖਰੀਦਣ ਤੇ ਵੇਚਣ ਨੂੰ ਮਿਲੇ।

ਪਿੰਗ-ਪੌਂਗ : ਉਹ ਪਰਾਡਕਟ ਜੋ ਹਮੇਸ਼ਾਂ ਬਲੈਕ ਵਿਚ ਰਹੇ।

ਚਰਪਟ : ਉਸ ਖੁਸ਼ਬੂ—

ਕਰਕਟ : ਉਸ ਅਹਿਸਾਸ—

ਡਿੰਗ-ਡੌਂਗ : ਉਸ ਪਰਾਪਰਟੀ—

ਪਿੰਗ-ਪੌਂਗ : ਉਸ ਪਰਾਡਕਟ —

ਚਾਰੇ : ਦਾ ਨਾਂ ਹੈ ਮਿਸ ਹਾਏ ਤੌਬਾ।

(ਚਾਰੇ ਛਾਤੀਆਂ ਤੇ ਹੱਥ ਰੱਖ, ਦਰਬਾਰੀਆਂ ਵਾਂਗ ਝੁਕ ਕੇ ਖੜਦੇ ਹਨ, ਤੇਜ਼ ਸੰਗੀਤ ਨਾਲ ਲਹਿਰਾਂਦੀ-ਥਿਰਕਦੀ ਹਾਏ ਤੌਬਾ ਪ੍ਰਵੇਸ਼ ਕਰਦੀ ਹੈ, ਪੂਰੇ ਮੰਚ ਤੇ ਨਾਜ਼-ਨਖਰਿਆਂ ਨਾਲ ਮਚਲਦੀ ਸ਼ਿੰਗਾਰ-ਅਦਾਵਾਂ ਸਾਕਾਰ ਕਰਦੀ ਹੈ)

ਚਰਪਟ : ਸਾਵਣ ਦੀ ਮਹਿਕੀ ਮਹਿਕੀ ਹਵਾ...

ਆਵਾਜ਼ : ਹਾਏ ਤੌਬਾ।

ਕਰਕਟ : ਰਿਮਝਿਮ ਰਿਮਝਿਮ ਸੀਤਲਤਾ...

ਆਵਾਜ਼ : ਹਾਏ ਤੌਬਾ।

ਡਿੰਗ-ਡੌਂਗ : ਵਾਲ ਰੇਸ਼ਮ ਜਿਸਮ ਰੇਸ਼ਮ...

ਆਵਾਜ਼ : ਹਾਏ ਤੌਬਾ।

ਪਿੰਗ-ਪੌਂਗ : ਅੰਗ ਅੰਗ ਸ਼ਬਨਮ ਸ਼ਬਨਮ...

ਆਵਾਜ਼ : ਹਾਏ ਤੌਬਾ।

ਚਰਪਟ : ਸਾਬਣ ਲਈ ਜੇ ਰੰਗ ਚਾਹੀਦਾ ਹੋਵੇ...

ਕਰਕਟ : ਸ਼ੈਂਪੂ ਲਈ ਜੇ ਵਾਲ ਚਾਹੀਦੇ ਹੋਣ...

ਡਿੰਗ-ਡੌਂਗ : ਕੱਜਲ ਲਈ ਜੇ ਅੱਖਾਂ ਚਾਹੀਦੀਆਂ ਹੋਣ...

ਪਿੰਗ-ਪੌਂਗ : ਲਿਪਸਟਿਕ ਲਈ ਜੇ ਹੋਂਠ ਚਾਹੀਦੇ ਹੋਣ...

ਚਰਪਟ : ਝਾਂਜਰ ਦੇ ਲਈ ਪੈਰ...

ਕਰਕਟ ; ਵੰਗਾਂ ਦੇ ਲਈ ਵੀਣੀ...

ਡਿੰਗ-ਡੌਂਗ : ਨੇਲ ਪਾਲਿਸ਼ ਦੇ ਲਈ ਨਾਖੁਨ...

ਪਿੰਗ-ਪੌਂਗ : ਤੇ ਸਾੜੀ ਦੇ ਲਈ ਜਿਸਮ...

ਚਰਪਟ : ਤਾਂ ਹਮੇਸ਼ਾ...

ਕਰਕਟ : ਹਮੇਸ਼ਾ ਹਮੇਸ਼ਾ...

ਡਿੰਗ-ਡੌਂਗ : ਹਮੇਸ਼ਾ ਹਮੇਸ਼ਾ ਹਮੇਸ਼ਾ...

ਪਿੰਗ-ਪੌਂਗ : ਤਾਂ ਹਮੇਸ਼ਾ ਯਾਦ ਰੱਖੋ...

ਆਵਾਜ਼ : ਹਾਏ ਤੌਬਾ।

ਚਰਪਟ : (ਯੱਕਦਮ ਜਾਦੂ-ਮਈ ਮਹੌਲ ਨੂੰ ਤੋੜਦਾ ਹੋਇਆ) ਹਾਂ, ਤਾਂ ਭਾਈ ਸਾਹਿਬ ਗੱਲ ਚੱਲ ਰਹੀ ਸੀ ਧਾਰਮਿਕ ਅਗਰਬਤੀ ਦੀ (ਆਦਮੀ ਦੁਆਲੇ ਹੋ ਕੇ) ਧਾਰਮਿਕ ਅਗਰਬੱਤੀ ਦਾ ਸਿਰਫ਼ ਇੱਕ ਪੈਕੇਟ ਖਰੀਦ ਕੇ ਭਾਈ ਸਾਹਿਬ ਤੁਸੀਂ ਜੰਨਤ ਵਿਚ ਆਪਣੀ ਸੀਟ ਰਿਜ਼ਰਵ ਕਰਵਾ ਸਕਦੇ ਹੋ...ਦੋ ਪੈਕੇਟ ਖਰੀਦੋਗੇ......ਧਾਰਮਿਕ ਲੀਡਰ ਬਣਕੇ ਕੁਰਸੀ ਹਾਸਿਲ ਕਰੋਗੇ...ਜਾਂ ਫਿਰ ਭਾਈ ਸਾਹਿਬ ਸਾਡੇ ਡੀਲਰ ਹੀ ਬਣ ਜਾਉ...ਨਾਲੇ ਲੋਕ ਚਰਨਾਂ ਵਿਚ ਸੀਸ ਝੁਕਾਇਆ ਕਰਨਗੇ ਨਾਲੇ ਭੇਟਾ ਚੜ੍ਹਾਇਆ ਕਰਨਗੇ...ਬੋਲੋ ਕਿੰਨੇ ਪੈਕੇਟ ਦਿਆਂ...ਅਜਿਹਾ



ਮਾਲ ਰੋਜ਼ ਰੋਜ਼ ਨਹੀਂ ਮਿਲਦਾ—ਭਾਈ ਸਾਹਿਬ ਚਲੋ ਦੋ ਪੈਕਟਾਂ ਮਗਰ ਇਕ ਅਗਰਬਤੀ ਫਰੀ—ਲੈ ਲਓ ਨਾ...

ਕਰਕਟ : (ਚਿੜ੍ਹ ਕੇ) ਲੈ ਲਓ ਨਾ, ਉਏ ਇਹ ਕੰਪਿਊਟਰ ਚੌਕ ਹੈ...ਅਗਰਬਤੀਆਂ ਦਾ ਐਥੇ ਕੀ ਕੰਮ...ਭਾਈ ਸਾਹਿਬ ਕੁੱਤਾ ਖਰੀਦਣਗੇ। ਇਹ ਕੁੱਤਾ ਭਾਈ ਸਾਹਿਬ ਬੜੀ ਕੁੱਤੀ ਚੀਜ਼ ਹੈ...ਇਹ ਤੁਹਾਡੇ ਨਾਲ ਹੋਵੇ ਤਾਂ ਕੋਈ ਤੁਹਾਡੇ ਵੱਲ ਉਂਗਲ ਨਹੀਂ ਚੁੱਕ ਸਕਦਾ...ਅਮੀਰਾਂ ਦੀ ਇਹ ਸ਼ਾਨ ਹੈ ਤੇ ਗਰੀਬਾਂ ਤੇ ਭੌਂਕਣ ਦਾ ਇਸ ਨੂੰ ਪੂਰੇ ਦੋ ਹਜ਼ਾਰ ਸਾਲਾਂ ਦਾ ਤਜਰਬਾ ਹੈ...ਹੁਣੇ ਹੁਣੇ ਅੰਗਰੇਜ਼ੀ ਦੀ ਐਮ. ਏ. ਕੀਤੀ ਹੈ ਇਸਨੇ...ਫਸਟ ਕਲਾਸ...ਖਰੀਦੋਗੇ ?

ਡਿੰਗ-ਡੌਂਗ : (ਕਰਕਟ ਨੂੰ ਪਰੇ ਸੁੱਟਕੇ) ਸਿਰ 'ਚ ਮਾਰਨੈ ਭਾਈ ਸਾਹਿਬ ਨੇ ਕੁੱਤਾ ...ਜ਼ਿੰਦਗੀ ਜਿਊਣ ਲਈ ਘਰਾਂ ਦੀ ਲੋੜ ਹੁੰਦੀ ਹੈ—ਕਾਰਾਂ-ਮੋਟਰਾਂ ਦੀ ਲੋੜ ਹੁੰਦੀ ਹੈ—ਦੁਕਾਨਾਂ-ਮਕਾਨਾਂ ਦੀ ਲੋੜ ਹੁੰਦੀ ਹੈ—ਕੁੱਤਿਆਂ ਦੀ ਨਹੀਂ। ਜੀ ਭਾਈ ਸਾਹਿਬ ਤੁਸੀਂ ਮੈਨੂੰ ਆਪਣਾ ਆਰਡਰ ਲਿਖਵਾਓ।

ਪਿੰਗ-ਪੌਂਗ : ਨਹੀਂ ਭਾਈ ਸਾਹਿਬ ਮੈਨੂੰ ਆਪਣਾ ਆਰਡਰ ਲਿਖਵਾਉਣਗੇ। ਪਿੰਗ-ਪੌਂਗ ਸੇਲਜ਼ ਕਾਰਪੋਰੇਸ਼ਨ ਹੀ ਇੰਨ੍ਹਾਂ ਦੀਆਂ ਸਾਰੀਆਂ ਜ਼ਰੂਰਤਾਂ ਪੂਰੀਆਂ ਕਰ ਸਕਦੀ ਹੈ।

ਚਰਪਟ : ਜ਼ਰੂਰਤਾਂ ...ਹੂੰ ਸਭ ਬਕਵਾਸ ਹੈ।

ਕਰਕਟ : ਬਕਵਾਸ ਹੀ ਜ਼ਿੰਦਗੀ ਹੈ।

ਡਿੰਗ-ਡੌਂਗ : ਜ਼ਿੰਦਗੀ ਬਿਜ਼ਨੈਸ ਹੈ।

ਪਿੰਗ-ਪੌਂਗ : ਜ਼ਿੰਦਗੀ ਕਬਾੜਖਾਨਾ ਹੈ।

ਚਰਪਟ : ਜ਼ਿੰਦਗੀ ਅਗਰਬੱਤੀ ਹੈ।

ਕਰਕਟ : ਜ਼ਿੰਦਗੀ ਕੁੱਤੇ ਦੀ ਪੂਛ ਹੈ।

ਹਾਏ ਤੌਬਾ : ਓ ਸ਼ਟਅਪ...(ਸਾਰੇ ਦਹਿਲ ਜਾਂਦੇ ਹਨ) ਇਹ ਕੀ ਬਕਵਾਸ ਹੈ ?

ਚਾਰੇ : ਇਹ ਬਕਵਾਸ ਨਹੀਂ ਮੈਡਮ...ਵਾਦ-ਵਿਵਾਦ ਹੈ।

ਹਾਏ ਤੌਬਾ : ਬੰਦ ਕਰੋ ਇਹ ਵਾਦ-ਵਿਵਾਦ। ਜ਼ਿੰਦਗੀ ਵਰਗੀ ਬੇਕਾਰ ਸ਼ੈ ਬਾਰੇ ਵਾਦ-ਵਿਵਾਦ ਕਰਕੇ ਕੰਪਿਊਟਰ ਚੌਕ ਦਾ ਵਕਤ ਖ਼ਰਾਬ ਕਰਨ ਦਾ ਤੁਹਾਨੂੰ ਕੋਈ ਹੱਕ ਨਹੀਂ।

ਚਰਪਟ : (ਚਾਪਲੂਸੀ ਨਾਲ) ਮੈਂ ਤੁਹਾਡੇ ਨਾਲ ਸ਼ਤ-ਪ੍ਰਤੀਸ਼ਤ ਸਹਿਮਤ ਹਾਂ—ਮਿਸ ਹਾਏ ਤੌਬਾ ਜੀ। ਪਰ ਭਾਈ ਸਾਹਿਬ ਅਗਰਬੱਤੀ ਦੇ ਗਾਹਕ ਨੇ।

ਕਰਕਟ : ਮੈਂ ਤੁਹਾਡੇ ਦੋਹਾਂ ਨਾਲ ਸਹਿਮਤ ਹਾਂ ਵਿਸ਼ੇਸ਼ ਕਰਕੇ ਮਿਸ ਹਾਏ ਤੌਬਾ ਨਾਲ। ਪਰ ਭਾਈ ਸਾਹਿਬ ਕੁੱਤੇ ਦੇ ਗਾਹਕ ਨੇ।

ਡਿੰਗ-ਡੌਂਗ : ਮੈਂ ਤਾਂ ਮੈਡਮ ਹਮੇਸ਼ਾਂ ਤੋਂ ਹੀ ਤੁਹਾਡੇ ਨਾਲ ਸਹਿਮਤ ਰਿਹਾ ਹਾਂ, ਪਰ

ਭਾਈ ਸਾਹਿਬ...

ਪਿੰਗ-ਪੌਂਗ : ਮੈਂ ਸਹਿਮਤ ਸੀ ਵੀ, ਹਾਂ ਵੀ ਤੇ ਰਹਾਂਗਾ ਵੀ...ਪਰ ਭਾਈ ਸਾਹਿਬ ਮੇਰੇ ਗ੍ਰਾਹਕ ਨੇ।

(ਚਾਰੇ ਉਲਝ ਪੈਂਦੇ ਹਨ। ਸ਼ੋਰ ਵਧਦਾ ਹੈ)

ਹਾਏ ਤੌਬਾ : ਓ.. ਸ਼ਟਅਪ...(ਚਾਰੇ ਕੰਬ ਕੇ ਖਿੰਡ ਜਾਂਦੇ ਹਨ। ਮਿਸ ਸਾਰਿਆਂ ਨੂੰ ਵਾਰੀ ਵਾਰੀ ਬੁਲਾਉਂਦੀ ਹੈ...ਸਾਰੇ ਭਿੱਜੀ ਬਿੱਲੀ ਬਣੇ ਹਨ...) ਕੀ ਤੁਸੀਂ.. (ਹਾਂ ਜੀ)...ਸਾਰੇ (ਹਾਂ ਜੀ ਹਾਂ ਜੀ) ਆਪਣੀ (ਦੱਸੋ ਜੀ) ਬਕਵਾਸ ਬੰਦ ਨਹੀਂ ਕਰ ਸਕਦੇ...? (ਚਾਰੇ ਫਿਰ ਖੂੰਜੇ ਜਾ ਲਗਦੇ ਹਨ) ਭਾਈ ਸਾਹਿਬ ਮੇਰੇ ਗਾਹਕ ਨੇ...(ਅਦਾ ਨਾਲ ਆਖ ਕੇ ਆਦਮੀ ਵੱਲ ਵਧਦੀ ਹੈ ਤੇ ਜਾ ਕੇ ਥੜ੍ਹੇ ਤੇ ਉਸਦੇ ਨਾਲ ਲਗ ਕੇ ਬਹਿੰਦੀ ਹੈ। ਉਹ ਖਿਸਕ ਕੇ ਪਰ੍ਹੇ ਹਟਦਾ ਹੈ—ਹਾਏ ਤੌਬਾ ਫਿਰ ਨਾਲ ਜਾ ਲਗਦੀ ਹੈ।...ਅੰਤ ਆਦਮੀ ਥੱਲੇ ਜਾ ਡਿਗਦਾ ਹੈ—ਪੰਜੇ ਠਹਾਕਾ ਲਗਾ ਕੇ ਹਸਦੇ ਹਨ...ਆਦਮੀ ਹੋਰ ਵੀ ਪ੍ਰੇਸ਼ਾਨ ਹੋ ਜਾਂਦਾ ਹੈ)

ਆਦਮੀ : ਕਿਉਂ...? ਕਿਉਂ ਪ੍ਰੇਸ਼ਾਨ ਕਰ ਰਹੇ ਹੋ ਤੁਸੀਂ ਮੈਨੂੰ ?

ਹਾਏ ਤੌਬਾ : ਪ੍ਰੇਸ਼ਾਨ! ਅਸੀਂ ਤੈਨੂੰ ਪ੍ਰੇਸ਼ਾਨ ਕਦੋਂ ਕਰ ਰਹੇ ਹਾਂ.. ਅਸੀਂ ਤੇ ਆਪਣਾ ਬਿਜ਼ਨੈੱਸ ਕਰ ਰਹੇ ਹਾਂ, ਬਿਜ਼ਨੈੱਸ...(ਲਹਿਰਾ ਕੇ)

ਚਰਪਟ : ਮੈਂ ਅਗਰਬੱਤੀ ਵੇਚ ਰਿਹਾ ਹਾਂ।

ਕਰਕਟ : ਮੈਂ ਕੁੱਤਾ ਵੇਚ ਰਿਹਾ ਹਾਂ।

ਡਿੰਗ-ਡੌਂਗ : ਮੈਂ ਪਰਾਪਰਟੀ ਵੇਚ ਰਿਹਾ ਹਾਂ।

ਪਿੰਗ-ਪੌਂਗ : ਮੈਂ ਜ਼ਿੰਦਗੀ ਦੀਆਂ ਜ਼ਰੂਰਤਾਂ ਵੇਚ ਰਿਹਾ ਹਾਂ।

ਹਾਏ ਤੌਬਾ : ਤੇ ਮੈਂ ਜਿਸਮਾਂ ਦੇ ਤਨਾਓ ਦੀ ਮੁਕਤੀ।

ਪੰਜੇ : ਪਰ ਪ੍ਰੇਸ਼ਾਨ ਤਾਂ ਅਸੀਂ ਤੈਨੂੰ ਬਿਲਕੁਲ ਨਹੀਂ ਕਰ ਰਹੇ ਨਾ...।

ਆਦਮੀ : ਪਰ ਮੈਂ ਕੁਝ ਵੀ ਖਰੀਦਣਾ ਨਹੀਂ ਚਾਹੁੰਦਾ।

ਪੰਜੇ : (ਹੈਰਾਨ ਹੋ ਕੇ) ਕਿਉਂ ?

ਆਦਮੀ : ਕਿਉਂ ਕਿ ਮੈਂ ਕੁਝ ਵੀ ਖਰੀਦ ਨਹੀਂ ਸਕਦਾ।

ਪੰਜੇ : (ਹੋਰ ਹੈਰਾਨੀ ਨਾਲ) ਕਿਉਂ ?

ਚਰਪਟ : ਕੀ ਗੋਲੀ ਵੱਜੀ ਐ ਤੇਰੇ ?

ਕਰਕਟ : ਜਾਂ ਤੇਰੀ ਜੇਬ 'ਚ ਪੈਸੇ ਨਹੀਂ ?

ਡਿੰਗ-ਡੌਂਗ : ਜਾਂ ਫਿਰ ਅੱਜ ਸ਼ਨਿਚਰਵਾਰ ਹੈ ?

ਪਿੰਗ-ਪੌਂਗ : ਜਾਂ ਫਿਰ ਤੇਰੀ ਮਾਂ ਮਰ ਗਈ ਏ ?

ਹਾਏ-ਤੌਬਾ : ਆਖਿਰ ਕਿਉਂ ਨਹੀਂ ਖਰੀਦ ਸਕਦਾ ਤੂ ਇਹ ਸਭ ਕੁਝ ?

ਆਦਮੀ : ਇਸ ਲਈ ਕਿ ਮੈਂ ਖੁਦ ਵਿਕਾਊ ਹਾਂ, ਵਿਕਾਊ ਮਾਲ ਜੋ ਵਿਕਣ ਲਈ ਖੁਦ ਇਸ ਚੌਂਕ 'ਚ ਬੈਠਾ ਹਾਂ...ਤੇ ਵਿਕਾਊ ਮਾਲ...ਭਲਾ ਕਿਸੇ ਚੀਜ਼ ਨੂੰ ਕਿਵੇਂ ਖਰੀਦ ਸਕਦਾ ਹੈ।



(ਖਲਬਲੀ ਮਚ ਜਾਂਦੀ ਹੈ)

ਹਾਏ-ਤੌਬਾ : ਪਰ ਤੂੰ ਵਿਕਣਾ ਕਿਉਂ ਚਾਹੁੰਨਾਂ ਏ ?

ਆਦਮੀ : ਇਸ ਲਈ ਕਿ ਖਰੀਦਦਾਰੀ ਕਰਦੇ ਨੂੰ ਮੈਨੂੰ ਸਾਰੀ ਉਮਰ ਹੋ ਗਈ ਹੈ...ਸਾਰੀ ਉਮਰ ਮੈਂ ਬਹੁਤ ਕੁਝ ਖਰੀਦਿਆ...ਅਗਰਬੱਤੀਆਂ-ਕੁੱਤੇ ਕਾਰਾਂ-ਮੋਟਰਾਂ-ਘਰ ਤੇ ਰਿਸ਼ਤੇ ਵੀ...ਪਰ ਹੁਣ ਮੈਂ ਇਸ ਖਰੀਦਦਾਰੀ ਤੋਂ ਉਕਤਾ ਗਿਆ ਹਾਂ...ਹੁਣ ਮੈਂ ਚਾਹੁੰਦਾ ਹਾਂ ਕਿ ਮੇਰੀ ਜ਼ਿੰਦਗੀ ਵਿਚ ਕੁਝ ਨਵਾਂ ਵਾਪਰੇ...ਤੇ ਨਵਾਂ ਕੀ ਹੋ ਸਕਦਾ ਹੈ ? ਇਹੀ ਕਿ ਕੁਝ ਖਰੀਦਣ ਦੀ ਬਜਾਏ, ਮੈਂ ਖੁਦ ਵਿਕ ਜਾਵਾਂ...ਇਸ ਲਈ ਮੈਂ ਵਿਕਣਾ ਚਾਹੁੰਦਾ ਹਾਂ.. ਤੁਸੀਂ ਖਰੀਦ ਲਓ ਮੈਨੂੰ।

ਚਰਪਟ : ਬੜਾ ਅਜੀਬ ਆਦਮੀ ਹੈ।

ਕਰਕਟ : ਪਾਗਲ ਐ ਸਾਲਾ।

ਡਿੰਗ-ਡੌਂਗ : ਅਜਿਹੀ ਬੇਕਾਰ ਸ਼ੈ ਨੂੰ ਭਲਾ ਕੌਣ ਖਰੀਦੂ ?

ਪਿੰਗ ਪੌਂਗ : ਤੇ ਖਰੀਦ ਕੇ ਕਰੂ ਵੀ ਕੀ ?

ਆਦਮੀ : (ਤੜਪ ਕੇ) ਤੁਸੀਂ ਸਮਝਦੇ ਕਿਉਂ ਨਹੀਂ...ਆਖਿਰ ਮੈਂ ਆਦਮੀ ਹਾਂ... ਤੁਹਾਡੇ ਇਨ੍ਹਾਂ ਕੁੱਤੇ, ਕਾਰਾਂ-ਮੋਟਰਾਂ—ਅਗਰ ਬੱਤੀਆਂ ਤੋਂ ਬੁਰਾ ਤਾਂ ਨਹੀਂ ...ਇੱਕ ਵਾਰ ਖਰੀਦ ਕੇ ਤਾਂ ਵੇਖੋ ਮੈਨੂੰ...ਡਿੰਗ-ਡੌਂਗ ਸਾਹਿਬ...ਇੱਕ ਵਾਰ.. ਸਿਰਫ ਇੱਕ ਵਾਰ ਸਿਰਫ ਇੱਕ ਵਾਰ ਮੇਰੀ ਬੋਲੀ ਲਵਾ ਕੇ ਤਾਂ ਵੇਖੋ...ਪਲੀਜ਼ ਰੱਬ ਦੇ ਵਾਸਤੇ।

ਡਿੰਗ-ਡੌਂਗ : (ਸੋਚਦਾ ਹੋਇਆ) ਹੂੰ...ਤੁਹਾਡਾ ਕੀ ਖਿਆਲ ਹੈ ਸਾਥੀਓ...?

ਚਰਪਟ : ਖਿਆਲ ਤਾਂ ਠੀਕ ਹੈ ਪਰ ਮੈਂ ਨਹੀਂ ਸਮਝਦਾ ਕਿ ਅਜਿਹੀ ਬੇਕਾਰ ਦੀ ਚੀਜ਼ ਮੇਰੇ ਕਿਸੇ ਕੰਮ ਆ ਸਕਦੀ ਏ

ਕਰਕਟ : ਬੇਕਾਰ ਦੀਆਂ ਚੀਜ਼ਾਂ ਤੋਂ ਮੇਰੀ ਘਰ ਵਾਲੀ ਨੂੰ ਸਖਤ ਨਫਰਤ ਹੈ।

ਪਿੰਗ-ਪੌਂਗ : ਮਿਊਜ਼ੀਅਮ ਜਾਂ ਕਬਾੜਖਾਨੇ ਵਾਲੇ ਹੀ ਇਸ ਨੂੰ ਖਰੀਦਣ ਦੀ ਸੋਚ ਸਕਦੇ ਹਨ...

ਡਿੰਗ-ਡੌਂਗ : ਤੁਹਾਡਾ ਕੀ ਖਿਆਲ ਹੈ, ਮਿਸ ਹਾਏ-ਤੌਬਾ ?

ਹਾਏ ਤੌਬਾ : ਮੇਰਾ ਖਿਆਲ ? ਮੇਰਾ ਤਾਂ ਖਿਆਲ ਹੈ ਕਿ ਟੇਸਟ ਬਦਲਣ ਲਈ ਪ੍ਰਯੋਗ ਕੀਤਾ ਜਾ ਸਕਦਾ ਹੈ...ਕਿਉ ਮਿਸਟਰ ਚਰਪਟ...?

ਚਰਪਟ : (ਯੱਕਦਮ ਪਿਘਲ ਕੇ) ਕਿਉਂ ਨਹੀਂ...ਕਿਉਂ ਨਹੀਂ.. ਬੇਸ਼ਕ ਕੀਤਾ ਜਾ ਸਕਦਾ ਹੈ। ਪ੍ਰਯੋਗ ਹੀ ਤਾਂ ਵਿਕਾਸ ਦਾ ਧੁਰਾ ਹੁੰਦਾ ਹੈ.. ਕਿਉਂ ਮਿਸਟਰ ਕਰਕਟ ?

ਕਰਕਟ : ਬਿਲਕੁਲ...ਇਹ ਪ੍ਰਯੋਗ ਹੀ ਤਾਂ ਸਨ ਜਿੰਨ੍ਹਾਂ ਨੇ ਸਾਨੂੰ ਕੰਪਿਊਟਰ

ਚੌਂਕ ਤੱਕ ਪਹੁੰਚਾਇਆ। ਫਿਰ ਮਿਸ ਹਾਇ ਤੌਬਾ ਜੋ ਕਹਿ ਰਹੇ ਨੇ .. ਕਿਉਂ ਮਿ. ਪਿੰਗ-ਪੌਂਗ ਕੋਈ ਸ਼ੱਕ ?

ਪਿੰਗ-ਪੌਂਗ : ਬਿਲਕੁਲ ਨਹੀਂ ? ਪ੍ਰਯੋਗ ਹੀ ਤਾਂ ਸਭਿਅਤਾ ਦੇ ਸਿਰਜਕ ਨੇ ਕੰਪਿਊਟਰ ਸਭਿਅਤਾ ਤਾਂ ਪ੍ਰਯੋਗਾਂ ਬਿਨਾਂ ਜੀਅ ਹੀ ਨਹੀਂ ਸਕਦੀ...ਫਿਰ ਮਿਸ ਹਾਇ ਤੌਬਾ ਗਲਤ ਕਿਵੇਂ ਕਹਿ ਸਕਦੇ ਨੇ ?

ਡਿੰਗ-ਡੌਂਗ : ਬਿਲਕੁਲ ਨਹੀਂ ਕਹਿ ਸਕਦੇ ਖੈਰ...ਅਸੀਂ ਇਹ ਪ੍ਰਯੋਗ ਜ਼ਰੂਰ ਕਰਾਂਗੇ (ਥੜ੍ਹੇ ਤੇ ਚੜ੍ਹਕੇ) ਲੇਡੀਜ਼ ਐਂਡ ਜੈਂਟਲਮੈੱਨ...ਡਿਗ ਡੌਂਗ ਪਰਾਪਰਟੀ ਡੀਲਰਜ਼ ਵੱਲੋਂ ਕੰਪਿਊਟਰ ਚੌਂਕ ਦੇ ਇਤਿਹਾਸ ਵਿਚ ਪਹਿਲੀ ਵਾਰ ਅੱਜ ਇਕ ਆਦਮੀ ਵਿਕਾਊ ਹੈ. ਆਓ ਤੇ ਵੱਧ ਚੜ੍ਹ ਕੇ ਬੋਲੀ ਦਿਉ...ਦੇਖੋ ਦੇਖੋ...ਮਿਸਟਰ ਚਰਪਟ ਪਹਿਲੀ ਬੋਲੀ ਦੇ ਰਹੇ ਨੇ...(ਚਰਪਟ ਆਦਮੀ ਨੂੰ ਗੌਰ ਨਾਲ ਠੋਕ ਵਜਾ ਕੇ ਦੇਖਦਾ ਹੈ) ਹਾਂ ਜੀ ਚਰਪਟ ਸਾਹਬ...ਕੀ ਮੂਡ ਬਣਾਇਆ ਜੇ ..

ਚਰਪਟ : ਅੱਸੀ ਪੈਸੇ...

ਡਿੰਗ-ਡੌਂਗ : (ਹੈਰਾਨ ਹੋ ਕੇ) ਅੱਸੀ ਪੈਸੇ...ਇੱਕ ਪੂਰੇ ਆਦਮੀ ਦੀ ਬੋਲੀ ਸਿਰਫ ਅੱਸੀ ਪੈਸੇ...

ਚਰਪਟ : ਸ਼ੁਕਰ ਕਰੋ ਸ੍ਰੀ ਮਾਨ ਜੀ...ਕਿ ਮੈਂ ਅੱਸੀ ਪੈਸੇ ਕਹਿ ਦਿੱਤੇ ਨੇ . ਇਹ ਬੋਲੀ ਵੀ ਮੈਂ ਮਿਸ ਹਾਇ ਤੌਬਾ ਦੀ ਇਸ ਪ੍ਰਯੋਗ ਪ੍ਰਤੀ ਰੁਚੀ ਨੂੰ ਧਿਆਨ ਵਿਚ ਰਖਦਿਆਂ ਹੋਇਆਂ ਦਿੱਤੀ ਹੈ... ਵਰਨਾ ਮੈਂ ਪਹਿਲਾਂ ਹੀ ਕਹਿ ਚੁੱਕਾ ਹਾਂ ਅਜਿਹੀ ਬੇਕਾਰ ਦੀ ਚੀਜ਼ ਮੇਰੇ ਕਿਸ ਕਿਸ ਕੰਮ ਦੀ...?

ਆਦਮੀ : ਪਰ ਅੱਸੀ ਪੈਸੇ ਮੇਰੀ ਜ਼ਿੰਦਗੀ ਵਿਚ ਕੀ ਨਵਾਂ ਕਰ ਸਕਦੇ ਹਨ ?

ਕਰਕਟ : ਭਾਵੇਂ ਬੇਕਾਰ ਦੀਆਂ ਚੀਜ਼ਾਂ ਤੋਂ ਮੇਰੀ ਘਰ ਵਾਲੀ ਨੂੰ ਸਖਤ ਨਫਰਤ ਹੈ, ਪਰ ਮਿਸ ਹਾਇ ਤੌਬਾ ਦੀ ਪ੍ਰਯੋਗਵਾਦੀ ਖੁਸ਼ੀ ਲਈ ਮੈਂ ਨੱਬੇ ਪੈਸੇ ਦੇਣ ਨੂੰ ਤਿਆਰ ਹਾਂ।

ਪਿੰਗ-ਪੌਂਗ : ਤੇ ਮੈਂ ਇੱਕ ਰੁਪਿਆ।

ਚਰਪਟ : ਮਿਸ ਹਾਇ ਤੌਬਾ ਦੇ ਪ੍ਰਯੋਗਿਕ ਨਾਂ ਤੇ ਦੱਸ ਪੈਸੇ ਹੋਰ।

ਕਰਕਟ : ਮੇਰੇ ਵੀ ਦੱਸ ਪੈਸੇ ਹੋਰ।

ਪਿੰਗ-ਪੌਂਗ : ਸਵਾ ਰੁਪਿਆ।

ਡਿੰਗ-ਡੌਂਗ : ਸਵਾ ਰੁਪਿਆ...ਸਵਾ ਰੁਪਿਆ ਚਰਪਟ ਸਾਹਿਬ ਸਵਾ ਰੁਪਿਆ ਕਰਕਟ ਸਾਹਿਬ ..ਸਵਾ ਰੁਪਿਆ ਸਵਾ ਰੁਪਿਆ ਇੱਕ...ਸਵਾ ਰੁਪਿਆ ਦੋ ਸਵਾ ਰੁਪਿਆ...

ਹਾਇ ਤੌਬਾ : ਦੋ ਰੁਪਏ...
(ਤਿੰਨੋਂ ਚੌਂਕਦੇ ਹਨ)



ਤਿੰਨੋ : ਦੋ ਰੁਪਏ...

ਹਾਇ ਤੌਬਾ : ਹਾਂ ਮੈਂ, ਮਿਸਟਰ ਆਦਮੀ ਦੇ ਦੋ ਰੁਪਏ ਦੇਣ ਲਈ ਤਿਆਰ ਹਾਂ।

ਚਰਪਟ : ਬੇਕਾਰ ਜਹੀ ਸ਼ੈ ਦੇ ਦੋ ਰੁਪਏ...ਇਹ ਤੁਸੀਂ ਕੀ ਕਹਿ ਰਹੇ ਹੋ ਮਿਸ ਹਾਇ ਤੌਬਾ...?

ਡਿੰਗ-ਡੌਂਗ : ਦੋ ਰੁਪਏ ਇੱਕ, ਦੋ ਰੁਪਏ, ਦੋ, ਦੋ ਰੁਪਏ...

ਕਰਕਟ : ਇੱਕ ਮਿੰਟ ਠਹਿਰੋ ਮਿਸਟਰ ਡਿੰਗ-ਡੌਂਗ, ਸਾਨੂੰ ਜ਼ਰਾ ਸਲਾਹ ਮਸ਼ਵਰਾ ਕਰ ਲੈਣ ਦਿਓ।

ਪਿੰਗ-ਪੌਂਗ : ਇਹ ਤੁਸੀਂ ਕੀ ਕਰ ਰਹੇ ਹੋ ਮਿਸ ਹਾਇ ਤੌਬਾ...ਇਹ ਤਾਂ ਸਰਾਸਰ ਘਾਟੇ ਦਾ ਸੌਦਾ ਹੈ।

ਤਿਨੋ : ਆਖ਼ਿਰ...ਤੁਸੀਂ ਇਸ ਬੇਕਾਰ ਜਹੀ ਚੀਜ਼ ਦਾ ਕਰੋਗੇ ਕੀ ?

ਹਾਏ ਤੌਬਾ : ਪਤੀ ਬਣਾ ਕੇ ਰੱਖਾਂਗੀ।

ਤਿਨੋ : ਪਤੀ...!!!

ਹਾਏ ਤੌਬਾ : ਹਾਂ ਪਤੀ...ਬੜੇ ਦਿਨਾਂ ਤੋਂ ਮੈਨੂੰ ਇਕ ਆਦਮੀ ਦੀ ਲੋੜ ਸੀ, ਜੋ ਮੇਰੀ ਤੇ ਮੇਰੀ ਪਰਾਪਰਟੀ ਦੀ ਰਖਵਾਲੀ ਕਰ ਸਕੇ... ਸੋਚਦੀ ਸਾਂ ਇੱਕ ਵਿਆਹ ਹੀ ਕਰਵਾ ਲਵਾਂ...

ਚਰਪਟ : ਪਰ ਇਹ ਬੇਕਾਰ ਜਿਹਾ ਆਦਮੀ ਤੁਹਾਡੀ ਰਖਵਾਲੀ ਕਰ ਸਕੇਗਾ...?

ਕਰਪਟ : ਇਸਦੀ ਆਪਣੀ ਨੀਅਤ ਵੀ ਖਰਾਬ ਹੋ ਸਕਦੀ ਹੈ.

ਪਿੰਗ-ਪੌਂਗ : ਤੇ ਜੇ ਹੋ ਗਈ ਤਾਂ ਫਿਰ ਮਿਸ ਤੁਹਾਨੂੰ ਵੀ ਇਸਦੀ ਪਤਨੀ ਬਣਨਾ ਪਏਗਾ।

ਚਰਪਟ : ਪਤਨੀ ਬਣਨ ਦਾ ਮਤਲਬ ਹੈ ਗੁਲਾਮੀ।

ਕਰਕਟ : ਇਸਤੋਂ ਚੰਗਾ ਤਾਂ ਤੁਸੀਂ ਕੋਈ ਕੁੱਤਾ ਹੀ ਪਾਲ ਲਓ।

ਪਿੰਗ-ਪੌਂਗ : ਬਿਲਕੁਲ...ਕੁੱਤੇ ਆਦਮੀ ਨਾਲੋਂ ਵੱਧ ਵਫ਼ਾਦਾਰ ਹੁੰਦੇ ਹਨ।

ਚਰਪਟ : ਫਿਰ ਕੁੱਤੇ ਦੀ ਆਪਣੀ ਮਰਜ਼ੀ ਵੀ ਨਹੀਂ ਹੁੰਦੀ।

ਕਰਕਟ : ਪਿਆਰ ਕਰੋਗੇ ਤਾਂ ਪੈਰ ਚੱਟੇਗਾ।

ਪਿੰਗ-ਪੌਂਗ : ਡਾਂਟ ਦਿਓਗੇ ਤਾਂ ਦੂਰ ਜਾ ਕੇ ਬੈਠ ਜਾਏਗਾ।

ਚਰਪਟ : ਪਰ ਆਦਮੀ ਨੂੰ ਡਾਂਟੋਗੇ ਤਾਂ ਘੂਰੀਆਂ ਵੱਟੇਗਾ।

ਕਰਕਟ : ਪਿਆਰ ਨਾਲ ਜੇ ਉਂਗਲੀ ਫੜਾਉਗੇ ਤਾਂ ਪਹੁੰਚੇ ਤੱਕ ਹੱਥ ਲੈ ਜਾਏਗਾ।

ਪਿੰਗ-ਪੌਂਗ : ਆਦਮੀ ਦੀ ਆਪਣੀ ਮਰਜ਼ੀ ਹੁੰਦੀ ਹੈ ਖ਼ਤਰਨਾਕ ਮਰਜ਼ੀ।

ਹਾਏ ਤੌਬਾ : ਪਰ...

ਚਰਪਟ : ਪਰ-ਪੁਰ-ਕੁਝ ਨਹੀਂ... ਅਸੀਂ ਤੁਹਾਡੇ ਪ੍ਰਸ਼ੰਸਕ ਹਾਂ ਮਿਸ ਹਾਏ ਤੌਬਾ—

ਕਰਕਟ : ਔਰ ਅਸੀਂ ਇਹ ਹਰਗਿਜ਼ ਬਰਦਾਸ਼ਤ ਨਹੀਂ ਕਰ ਸਕਦੇ ਕਿ ਤੁਸੀਂ ਕੋਈ ਘਾਟੇ ਦਾ ਸੌਦਾ ਕਰੋ।

ਪਿੰਗ-ਪੌਂਗ : ਬਿਲਕੁਲ ਨਹੀਂ ਕਰ ਸਕਦੇ... ਤੁਸੀਂ ਦੱਸੋ ਮਿਸਟਰ ਕਰਕਟ, ਤੁਸੀਂ

ਇਹ ਕੁੱਤਾ ਕਿੰਨੇ ਦਾ ਵੇਚੋਗੇ, ਜੇ ਮਿਸ ਹਾਏ ਤੌਬਾ ਖਰੀਦਣਾ ਚਾਹੁੰਣ ਤਾਂ...

ਚਰਪਟ : ਪਰ ਇਹ ਕੁੱਤਾ ਤਾਂ ਮੈਂ ਖਰੀਦਣਾ ਹੈ...ਇਸ ਬਾਰੇ ਤਾਂ ਮੇਰੀ ਮਿਸਟਰ ਕਰਕਟ ਨਾਲ ਪਹਿਲਾਂ ਹੀ ਗਲ ਹੋ ਚੁੱਕੀ ਹੈ।

ਪਿੰਗ-ਪੌਂਗ : ਓ ਹਾਂ.. ਯਾਦ ਆਇਆ...ਇਹ ਕੁੱਤਾ ਤਾਂ ਮੈਨੂੰ ਵੀ ਬੜਾ ਪਸੰਦ ਹੈ।

ਡਿੰਗ-ਡੌਂਗ : ਤਾਂ ਫਿਰ, ਠੀਕ ਹੈ... ਬੋਲ ਕੌਣ ਕਿੰਨੀ ਕੀਮਤ ਦੇ ਸਕਦਾ ਹੈ ਇਸ ਕੁੱਤੇ ਦੀ... ਦਿਓ ਬੋਲੀ...

ਚਰਪਟ : ਇੱਕ ਹਜ਼ਾਰ।

ਪਿੰਗ-ਪੌਂਗ : ਦੋ ਹਜ਼ਾਰ।

ਹਾਏ ਤੌਬਾ : ਪੰਜ ਹਜ਼ਾਰ।

ਆਦਮੀ : (ਤੜਪ ਕੇ ਚੀਖ਼ ਨਾਲ) ਇਹ ਕੀ ਬਕਵਾਸ ਹੈ—ਇਕ ਕੁੱਤੇ ਦੀ ਕੀਮਤ ਪੰਜ ਹਜ਼ਾਰ ਰੁਪਏ—ਮੇਰੀ ਕੀਮਤ ਤਾਂ ਤੁਸੀਂ ਸਿਰਫ ਦੋ ਰੁਪਏ ਲਾਈ ਸੀ... ਇਹ ਤਾਂ ਆਦਮੀ ਦੀ ਸਰਾਸਰ ਤੌਹੀਨ ਹੈ...

ਕਰਕਟ ; (ਡਾਂਟ ਕੇ) ਹੌਲੀ ਬੋਲੋ. ਮੇਰਾ ਪੌਪੀ ਸੌਂ ਰਿਹਾ ਹੈ... ਡਿਸਟਰਬ ਹੋ ਜਾਏਗਾ।

ਆਦਮੀ : ਯੂ ਬਾਸਟਰਡ... (ਝਪਟ ਕੇ ਕਰਕਟ ਨੂੰ ਗਲੋਂ ਪਕੜ ਲੈਂਦਾ ਹੈ) ਤੈਨੂੰ ਇੱਕ ਕੁੱਤੇ ਦੀ ਨੀਂਦ ਦਾ ਫ਼ਿਕਰ ਹੈ... ਆਦਮੀ ਦੇ ਵਜੂਦ ਦਾ ਨਹੀਂ... ਮੈਂ ਪੁਛਦਾਂ ਕੀ ਮੈਂ...

ਡਿੰਗ ਡੌਂਗ : (ਕਰਕਟ ਨੂੰ ਛੁਡਾਂਦਿਆਂ) ਤੁਸੀਂ ਸਮਝਦੇ ਕਿਉਂ ਨਹੀਂ ਮਿਸਟਰ ਆਦਮੀ... ਸਮਝਣ ਦੀ ਕੋਸ਼ਿਸ਼ ਕਰੋ ਕਿ—

ਚਰਪਟ : ਕੁੱਤਾ ਕੁੱਤਾ ਹੈ...ਆਦਮੀ ਆਦਮੀ ਹੈ।

ਪਿੰਗ-ਪੌਂਗ : ਕੁੱਤੇ ਨਾਲ ਆਦਮੀ ਦੀ ਬਰਾਬਰੀ ਭਲਾ ਕਿਵੇਂ ਕੀਤੀ ਜਾ ਸਕਦੀ ਹੈ?

ਹਾਏ ਤੌਬਾ : ਦੇਖੋ ਨਾ ਕਿੰਨਾ ਫੇਅਰ ਐਂਡ ਲਵਲੀ ਹੈ ਹਾਏ...

ਕਰਕਟ : ਕੁੱਤਾ ਆਦਮੀ ਦੀ ਤਰ੍ਹਾਂ ਬੇਕਾਰ ਦੀ ਸ਼ੈ ਨਹੀਂ ਹੈ ਸ਼੍ਰੀ ਮਾਨ ਜੀ।

ਆਦਮੀ : ਪਰ ਤੁਸੀਂ ਮੈਨੂੰ ਬੇਕਾਰ ਕਿਉਂ ਸਮਝਦੇ ਹੋ—ਮੈਂ ਬੇਕਾਰ ਨਹੀਂ ਹਾਂ...

ਪਿੰਗ-ਪੌਂਗ : ਯਾਨੀ ਕਿ ਤੁਸੀਂ ਸਮਝਦੇ ਹੋ ਕਿ ਤੁਸੀਂ ਸਾਡੇ ਕਿਸੇ ਕੰਮ ਆ ਸਕਦੇ ਹੋ?

ਆਦਮੀ : ਕਿਉਂ ਨਹੀਂ... ਆਖਿਰ ਮੈਂ ਆਦਮੀ ਹਾਂ ਤੁਹਾਡੇ ਬਹੁਤ ਕੰਮ ਆ ਸਕਦਾ ਹਾਂ...

ਚਰਪਟ : ਉਦਾਹਰਣ ਵਜੋਂ...

ਆਦਮੀ : ਉਦਾਹਰਣ ! ਉਦਾਹਰਣ ਕੀ ਇਹ ਕਾਫੀ ਨਹੀਂ ਕਿ ਮੈਂ ਇੱਕ ਜਿਉਂਦਾ ਜਾਗਦਾ ਇਨਸਾਨ ਹਾਂ... ਹੱਡਮਾਸ ਦਾ ਜਿਉਂਦਾ ਜਾਗਦਾ ਪੁਤਲਾ—ਮੇਰੇ ਵਿਚ ਫੀਲਿੰਗਸ ਨੇ—ਇਮੋਸ਼ਨਸ ਨੇ...ਮੈਂ ਹੱਸ ਸਕਦਾਂ,



ਮੈਂ ਗਾ ਸਕਦਾਂ ਮੈਂ ਸੋਚ ਸਕਦਾ ਹਾਂ...ਨਵੀਆਂ ਨਵੀਆਂ ਥਿਊਰੀਆਂ ਦੇ ਸਕਦਾ ਹਾਂ, ਕਾਢਾਂ ਕੱਢ ਸਕਦਾ ਹਾਂ ਤੇ ਇਹ ਸਭ ਕੁਝ ਮੈਂ ਬਹੁਤ ਚੰਗੀ ਤਰ੍ਹਾਂ ਕਰ ਸਕਦਾ ਹਾਂ—ਪਰ ਤੁਹਾਡੇ ਕੁੱਤੇ, ਰੋਬੋਟ ਤੇ ਮਸ਼ੀਨਾਂ ਇਹ ਸਭ ਨਹੀਂ ਕਰ ਸਕਦੇ...

ਕਰਕਟ : ਪਰ ਮੈਨੂੰ ਸਮਝ ਨਹੀਂ ਆਉਂਦੀ ਮਿਸਟਰ ਆਦਮੀ ਕਿ ਇਹ ਸੋਚਣਾ-ਲਿਖਣਾ-ਹੱਸਣਾ-ਗਾਉਣਾ, ਇਹ ਸਭ ਜ਼ਰੂਰੀ ਵੀ ਕਿਉਂ ਹੈ...?

ਪਿੰਗ-ਪੌਂਗ : ਤੇ ਜਦ ਪਹਿਲਿਆਂ ਕਾਢਾਂ ਤੇ ਈਜਾਦਾਂ ਤੋਂ ਹੀ ਅਸੀਂ ਬੁਰੀ ਤਰ੍ਹਾਂ ਉਕਤਾ ਚੁੱਕੇ ਹਾਂ ਤਾਂ ਕੀ ਨਵੀਆਂ ਕਾਢਾਂ ਤੇ ਈਜਾਦਾਂ ਬੇਕਾਰ ਨਹੀਂ ਹੋਣਗੀਆਂ ?

ਚਰਪਟ : ਕੀ ਤੁਸੀਂ ਕੁਝ ਹੋਰ ਅਜਿਹਾ ਕਰ ਸਕਦੇ ਹੋ ਕਿ ਇਸ ਸਭ ਕਾਸੇ ਨੂੰ ਨਵੇਂ ਅਰਥ ਮਿਲ ਸਕਣ ?

ਹਾਏ ਤੌਬਾ : ਮੇਰਾ ਤਾਂ ਖਿਆਲ ਨਹੀਂ ਕਿ ਅਜਿਹਾ ਕਰ ਸਕਦੇ ਹੋ...

ਆਦਮੀ : (ਰਤਾ ਟੁੱਟ ਕੇ) ਤੁਸੀਂ ਸਮਝਦੇ ਕਿਉਂ ਨਹੀਂ...ਮਿਸ ਹਾਏ ਤੌਬਾ.. ਇੰਨ੍ਹਾਂ ਫੀਲਿੰਗਸ ਇਮੋਸ਼ਨਸ ਕਰਕੇ...ਮੈਂ ਤੁਹਾਡਾ ਸ਼ੁਭ ਚਿੰਤਕ ਹੋ ਸਕਦਾ ਹਾਂ... ਰਿਸ਼ਤੇਦਾਰ ਹੋ ਸਕਦਾ ਹਾਂ...ਭਰਾ ਹੋ ਸਕਦਾ ਹਾਂ, ਦੋਸਤ ਹੋ ਸਕਦਾ ਹਾਂ...ਤੇ ਪਤੀ ਵੀ—ਪਰ ਪਰ ਇਹ ਕੁੱਤਾ ਨਹੀਂ ਹੋ ਸਕਦਾ...

ਹਾਏ ਤੌਬਾ : ਬੇਸ਼ੱਕ ਤੁਸੀਂ ਹੋ ਸਕਦੇ ਹੋ...ਪਰ ਰਿਸ਼ਤਿਆਂ ਤੋਂ ਮੈਨੂੰ ਸਖਤ ਨਫਰਤ ਹੈ (ਵਕਫ਼ਾ) ਜਾਣਦੇ ਹੋ, ਮਿਸਟਰ ਡਿੰਗ ਡੌਂਗ ਮੇਰੇ ਸੈਂਕੜੇ ਹੀ ਰਿਸ਼ਤੇ-ਦਾਰ ਸਨ... ਮਾਂ-ਬਾਪ, ਭੈਣ-ਭਰਾ, ਦੋਸਤ-ਪਤੀ ਤੇ ਹੋਰ ਵੀ ਬਹੁਤ ਸਾਰੇ...ਪਰ ਕਿਸੇ ਲਈ ਮੈਂ ਮਹਿਜ਼ ਇੱਕ ਇੱਜ਼ਤ ਸਾਂ. ਜਿਸ ਨੂੰ ਸੱਤਾਂ ਪਰਦਿਆਂ ਦੀ ਕੈਦ ਵਿਚ ਡੱਕ ਕੇ... ਉਹ ਆਪ ਸਦਾ ਲਈ ਨੰਗਾ ਰਹਿਣ ਲਈ ਆਜ਼ਾਦ ਹੋ ਗਿਆ...ਕਿਸੇ ਲਈ ਮੈਂ ਸਿਰਫ ਇਕ ਗੇਂਦ ਸਾਂ ਜਿਸ ਵਿਚ ਖੇਡਣਾ ਉਹ ਆਪਣਾ ਹੱਕ ਸਮਝਦਾ ਸੀ.. ...ਤੇ ਜਿਸ ਨੂੰ ਭੁੱਲ ਜਾਣਾ ਫਰਜ਼.... ਕਿਸੇ ਲਈ ਮੈਂ ਸਿਰਫ ਇਕ ਜਿਸਮ ਸਾਂ...ਜਿਸਦੀ ਜ਼ਿੰਦਗੀ ਰਮੇਈ ਤੋਂ ਸ਼ੁਰੂ ਹੁੰਦੀ ਤੇ ਸੇਜ ਤੇ ਜਾ ਕੇ ਖਤਮ ਹੋ ਜਾਂਦੀ ਸੀ...(ਵਕਫ਼ਾ) ਰਿਸ਼ਤਿਆਂ ਦੀ ਇੱਡੀ ਵੱਡੀ ਭੀੜ 'ਚ ਮੈਂ ਸਦਾ ਹੀ ਇਕੱਲੀ ਰਹੀ

ਪਿੰਗ-ਪੌਂਗ : ਇਸੇ ਕਰਕੇ ਤਾਂ ਮਿਸ ਹਾਏ ਤੌਬਾ...ਰਿਸ਼ਤਿਆਂ ਤੋਂ ਮੈਨੂੰ ਵੀ ਸਖਤ ਨਫਰਤ ਹੈ ਤੁਸੀਂ ਯਕੀਨ ਮੰਨਣਾ ਸਾਥੀਓ... ਇੱਕ ਵਾਰ ਰਿਸ਼ਤੇ 'ਚੋਂ ਮੇਰੀ ਇੱਕ ਆਂਟੀ ਨੇ ਪਿਆਰ ਕਰਦਿਆਂ ਕਰਦਿਆਂ ਹੀ ਮੇਰੀ ਗੱਲ੍ਹ ਤੇ ਇੰਨੀ ਜ਼ੋਰ ਨਾਲ ਚੱਕ ਮਾਰਿਆ ਕਿ ਤਿੰਨ ਮਹੀਨੇ ਤੱਕ ਉਸਦਾ ਨਿਸ਼ਾਨ ਹੀ ਨਹੀਂ ਗਿਆ...

ਚਰਪਟ : ਮੈਨੂੰ ਤਾਂ ਆਪਣੀ ਬੀਬੀ ਤੱਕ ਤੋਂ ਵੀ ਸਖਤ ਨਫਰਤ ਹੈ ਉਹ ਜਦੋਂ ਵੀ ਮੈਨੂੰ ਗਲਵੱਕੜੀ ਪਾ ਕੇ ਮਿਲਦੀ ਹੈ ..ਮੈਨੂੰ ਇਉਂ ਲਗਦਾ ਹੈ ਕਿ ਉਹ ਆਪਣੇ ਲਿਪਸਟਿਕ ਵਾਲੇ ਹੋਠਾਂ ਨਾਲ ਮੇਰਾ ਖੂਨ ਹੀ ਚੂਸ ਲਵੇਗੀ...

ਡਿੰਗ-ਡੌਂਗ : ਮੇਰੇ ਦੋਨੋਂ ਬੱਚੇ ਜਦੋਂ ਸਕੂਲੋਂ ਆਉਂਦੇ ਨੇ...ਇੱਕ ਤਾਂ ਠਾਹ ਕਰਕੇ ਮੇਰੇ ਗਲੇ ਨੂੰ ਚਿੰਬੜ ਜਾਂਦਾ ਹੈ ਤੇ ਦੂਜਾ (ਉਪਰਲੀ ਜੇਬ ਵੱਲ ਇਸ਼ਾਰਾ ਕਰਕੇ) ਮੇਰੀ ਜੇਬ 'ਚ ਹੱਥ ਪਾ ਕੇ ਕਹੇਗਾ—ਡੈਡੀ ਚਾਕਲੇਟ... ਪਰ ਮੈਨੂੰ ਪਤੈ...ਕਿ ਉਹ ਕੋਈ ਪਿਆਰ-ਵਿਆਰ ਨਹੀਂ ਕਰਦੇ...ਉਹ ਤਾਂ ਰਿਹਰਸਲ ਕਰ ਰਹੇ ਹੁੰਦੇ ਨੇ... ਉਸ ਸੀਨ ਦੀ—ਜਿਸ 'ਚ ਇਕ ਮੇਰਾ ਗਲਾ ਘੋਟ ਦਏਗਾ...ਤੇ ਦੂਜਾ ਜੇਬ 'ਚੋਂ ਮੇਰਾ ਦਿਲ ਕੱਢ ਕੇ ਖਾ ਜਾਏਗਾ...

ਕਰਕਟ : ਇੱਕ ਵਾਰ ਕੀ ਹੋਇਆ ਮਿਸ ਹਾਏ ਤੌਬਾ...ਮੇਰੇ ਪਿਤਾ ਜੀ ਦੀ ਮੌਤ ਤੇ ਮੇਰੇ ਘਰਦਿਆਂ ਨੇ ਮੈਨੂੰ ਹੀ ਚਿਤਾ ਤੇ ਲਿਟਾ ਦਿੱਤਾ... ਉਨ੍ਹਾਂ ਤਾਂ ਅੱਗ ਵੀ ਲਾ ਦੇਣੀ ਸੀ, ਉਹ ਤਾਂ ਸ਼ੁਕਰ ਕਰੋ ਕਿ...

ਆਦਮੀ : (ਚੀਖ ਕੇ) ਪਰ ਮੈਂ ਅਜਿਹਾ ਨਹੀਂ ਹਾਂ...ਤੁਸੀਂ ਮੇਰਾ ਵਿਸ਼ਵਾਸ ਕਰੋ...

ਚਾਰੇ : (ਡਿੰਗ ਡੌਂਗ ਤੋਂ ਬਿਨਾਂ) ਤੁਸੀਂ ਸਮਝਦੇ ਕਿਉਂ ਨਹੀਂ ਮਿਸਟਰ ਆਦਮੀ ...ਰਿਸ਼ਤਿਆਂ ਤੋਂ ਸਾਨੂੰ ਸਖਤ ਨਫ਼ਰਤ ਹੈ...

ਆਦਮੀ : ਕਿਉਂ...?

ਚਾਰੇ : ਕਿਉਂਕਿ ਰਿਸ਼ਤੇ ਸਵਾਰਥੀ ਹੁੰਦੇ ਹਨ...

ਆਦਮੀ : ਪਰ ਮੇਰੀ ਬੋਲੀ...?

ਚਾਰੇ : ਨਹੀਂ ਲੱਗ ਸਕਦੀ।

ਆਦਮੀ : ਕਿਉਂ...?

ਚਾਰੇ : ਕਿਉਂਕਿ ਤੂੰ ਆਦਮੀ ਹੈਂ—ਕੁੱਤਾ ਨਹੀਂ...।

ਆਦਮੀ : ਪਰ ਆਦਮੀ ਦੀ ਬੋਲੀ ?

ਚਾਰੇ : ਨਹੀਂ ਲੱਗ ਸਕਦੀ...

ਆਦਮੀ : ਕਿਉਂ ?

ਚਾਰੇ : ਕਿਉਂਕਿ ਆਦਮੀ ਬੇਕਾਰ ਹੈ।

ਆਦਮੀ : ਤੁਸੀਂ ਸੋਚੋ ਤਾਂ ਸਹੀ।

ਚਾਰੇ : ਅਸੀਂ ਕੁਝ ਵੀ ਸੋਚਣਾ ਨਹੀਂ ਚਾਹੁੰਦੇ।

ਆਦਮੀ : ਪਰ ਕਿਉਂ ?

(ਖਾਮੋਸ਼ੀ)



ਚਰਪਟ : ਕਿਉਂਕਿ ਸੋਚਣਾ ਨਿਰਾਰਥਕ ਹੈ, ਸਾਰਥਕ ਨਹੀਂ।

ਕਰਕਟ : ਕਿਉਂਕਿ ਸੋਚਣਾ ਬਕਵਾਸ ਹੈ, ਤਰਕ ਨਹੀਂ।

ਪਿੰਗ-ਪੌਂਗ : ਕਿਉਂਕਿ ਸੋਚਣਾ ਭਰਮ ਹੈ, ਹਕੀਕਤ ਨਹੀਂ।

ਹਾਏ ਤੌਬਾ : ਕਿਉਂਕਿ ਸੋਚਣਾ ਥਿਊਰੀ ਹੈ, ਪ੍ਰੈਕਟੀਕਲ ਨਹੀਂ।

ਆਦਮੀ : ਤਾਂ ਫਿਰ ਸਾਰਥਕ ਕੀ ਹੈ ਤਰਕ ਕੀ ਹੈ, ਹਕੀਕਤ ਕੀ ਹੈ, ਪ੍ਰੈਕਟੀਕਲ ਕੀ ਹੈ ? ਮੈਨੂੰ ਦੱਸ...

(ਖਾਮੋਸ਼ੀ)

ਚਰਪਟ : ਸਾਰਥਕ ਹੈ ਇਹ ਕੁੱਤਾ, ਜਿਸਦਾ ਅਰਥ ਹੈ ਭੌਂਕਣਾ ਤੇ ਅਸੀਂ ਸਾਰੇ ਭੌਂਕ ਰਹੇ ਹਾਂ।

ਕਰਕਟ : ਤਰਕ ਵੀ ਇਹੋ ਹੈ, ਜੋ ਹਵਾ ਨੂੰ ਸੁੰਘ ਸੁੰਘ ਕੇ ਹੱਡੀ ਦੀ ਤਲਾਸ਼ ਕਰਦਾ ਰਹਿੰਦਾ ਹੈ ਤੇ ਅਸੀਂ ਸਾਰੇ ਖਲਾਅ ਵਿਚੋਂ ਸੁੰਘ ਸੁੰਘ ਕੇ ਹਡੀਆਂ ਤਲਾਸ਼ ਕਰ ਰਹੇ ਹਾਂ।

ਪਿੰਗ-ਪੌਂਗ : ਹਕੀਕਤ ਵੀ ਇਹੀ ਹੈ, ਜੋ ਰੋਟੀ ਨੂੰ ਵੇਖਦਿਆਂ ਹੀ ਆਪਣੀ ਪੂਛ ਲੱਤਾਂ ਵਿਚ ਦੇ ਲੈਂਦਾ ਹੈ...ਪਰ ਅਸੀਂ ਤਾਂ ਆਪਣੀਆਂ ਧੌਣਾਂ ਹੀ ਲੱਤਾਂ ਵਿਚ ਦੇ ਲਈਆਂ ਹਨ।

ਹਾਏ ਤੌਬਾ : ਪ੍ਰੈਕਟੀਕਲ ਵੀ ਇਹੋ ਕੁੱਤਾ ਹੀ ਹੈ, ਜਿਸ ਲਈ ਮੁਹੱਬਤ ਸਿਰਫ਼ ਜਿਸਮਾਂ ਦੀ ਤ੍ਰਿਪਤੀ ਦਾ ਨਾਂ ਹੈ ਤੇ ਅਸੀਂ ਬੜੀ ਬੇਸਬਰੀ ਨਾਲ ਆਪਣੀਆਂ ਮੁਹੱਬਤਾਂ ਆਪਣੇ ਜਿਸਮਾਂ ਦੇ ਹਵਾਲੇ ਕਰ ਦਿੱਤੀਆਂ ਹਨ।

ਡਿੰਗ-ਡੌਂਗ : ਤੇ ਜਦ ਫਿਰ ਕੁੱਤਾ ਹੀ ਸਾਰਥਕ ਹੈ, ਕੁੱਤਾ ਹੀ ਤਰਕ ਹੈ, ਕੁੱਤਾ ਹੀ ਹਕੀਕਤ ਹੈ ਤੇ ਕੁੱਤਾ ਹੀ ਪ੍ਰੈਕਟੀਕਲ ਹੈ, ਤਾਂ ਜ਼ਰੂਰੀ ਹੈ ਬੋਲੀ ਵੀ ਕੁੱਤੇ ਦੀ ਹੀ ਲੱਗੇ ਨਾ ਕਿ ਆਦਮੀ ਦੀ...ਕਿਉਂਕਿ ਆਦਮੀ ਤਾਂ ਬੇਕਾਰ ਹੈ।

ਚਾਰੇ : ਹਾਂ ਆਦਮੀ ਬੇਕਾਰ ਹੈ...

ਆਦਮੀ : ਨਹੀਂ... ਆਦਮੀ ਬੇਕਾਰ ਨਹੀਂ ਹੈ...

ਚਾਰੇ : ਆਦਮੀ ਬੇਕਾਰ ਹੈ।

ਆਦਮੀ : ਆਦਮੀ ਬੇਕਾਰ ਨਹੀਂ ਹੈ...

ਚਾਰੇ : ਆਦਮੀ ਬੇਕਾਰ ਹੈ ਕਰਪਟ। ਮਿਸਟਰ ਡਿੰਗ-ਡੌਂਗ - ਤੁਸੀਂ ਇਸ ਕੁੱਤੇ ਦੀ ਬੋਲੀ ਲਵਾਓ...ਆਦਮੀ ਦੀ ਨਹੀਂ।

ਡਿੰਗ-ਡੌਂਗ ਤਾਂ ਠੀਕ ਹੈ... ਦਿਓ ਫਿਰ ਬੋਲੀ...

ਚਰਪਟ : ਪੰਜ ਹਜ਼ਾਰ...

ਪਿੰਗ-ਪੌਂਗ : ਛੇ ਹਜ਼ਾਰ

ਹਾਏ ਤੌਬਾ : ਅੱਠ ਹਜ਼ਾਰ...

(ਬੋਲੀ ਮਾਈਮ 'ਚ ਵਧਦੀ ਰਹਿੰਦੀ ਹੈ, ਆਦਮੀ ਅਜੀਬ ਖਿਆਲੀ

ਮਾਨਸਿਕਤਾ ਦਾ ਸ਼ਿਕਾਰ ਹੋ ਜਾਂਦਾ ਹੈ...ਨੇਪੱਥ 'ਚੋਂ ਉਭਰਦੀਆਂ—ਆਪੋ 'ਚ ਟਕਰਾਂਦੀਆਂ ਆਵਾਜ਼ਾਂ ਉਸਦੀ ਮਾਨਸਿਕਤਾ ਨੂੰ ਉਘਾੜਦੀਆਂ ਹਨ...)

ਆਵਾਜ਼ : ਕੀ ਆਦਮੀ ਸਚਮੁੱਚ ਬੇਕਾਰ ਹੈ...ਪਰ... ਇਹ ਕਿਵੇਂ ਹੋ ਸਕਦਾ ਹੈ...ਇਹ ਸੋਚਣਾ, ਲਿਖਣਾ .. ਥਿਊਰੀਆਂ—ਈਜ਼ਾਦਾਂ, ਫੀਲਿੰਗ ਇਮੋਸ਼ਨਸ...ਇਹ ਸਭ ਬੇਕਾਰ ਕਿਵੇਂ ਹ ਸਕਦੇ ਹਨ ? ਪਰ ਹੋ ਵੀ ਕਿਉਂ ਨਹੀਂ ਸਕਦੇ...? ਕੀ ਇਸ ਸਭ ਕਾਸੇ ਨੇ ਮਨੁੱਖ ਦੀ ਜ਼ਿੰਦਗੀ ਨੂੰ ਕੋਈ ਨਵੇਂ ਅਰਥ ਦਿੱਤੇ ਹਨ... ਤਾ ਕਿ... ਸਚਮੁੱਚ...ਉਫ !...ਇਹ ਆਵਾਜ਼ਾਂ...ਢੋਲਕ-ਟੱਲੀਆਂ ਦਾ ਸ਼ੋਰ...ਗੱਡੀਆਂ ਦੀ ਖੜ ਖੜ, ਮੈਂ ਹੋਰ ਬਰਦਾਸ਼ਤ ਨਹੀਂ ਕਰ ਸਕਦਾ...ਬੱਸ ਮੇਰੀ ਬੋਲੀ ਲੱਗਣੀ ਬਹੁਤ ਜ਼ਰੂਰੀ ਹੈ...ਇਹੀ ਨਵਾਂ ਬਚਿਆ ਹੈ ਮੇਰੀ ਜ਼ਿੰਦਗੀ 'ਚ...ਪਰ ਕਿਵੇਂ ਲੱਗੇਗੀ ਮੇਰੀ ਬੋਲੀ...ਮੈਂ ਤਾਂ ਕੁੱਤੇ ਦੇ ਬਰਾਬਰ ਵੀ...ਹਾਂ...ਇਉਂ ਠੀਕ ਰਹੇਗਾ...

ਆਦਮੀ : ਠਹਿਰੋ

[ਸਾਰੇ ਮੁੜਦੇ ਹਨ]

ਕਰਕਟ : ਤੁਸੀਂ ਫਿਰ ਆ ਗਏ ਮਿਸਟਰ ਆਦਮੀ...

ਪਿੰਗ-ਪੌਂਗ : ਤੁਸੀਂ ਸਮਝਦੇ ਕਿਉਂ ਨਹੀ ਮਿਸਟਰ ਆਦਮੀ...

ਚਰਪਟ : ਕਿ ਤੁਸੀਂ ਸਾਡੇ ਲਈ ਬੇਕਾਰ ਹੋ...

ਹਾਏ ਤੌਬਾ : ਇਸ ਲਈ ਅਸੀਂ ਤੁਹਾਨੂੰ ਨਹੀਂ ਖਰੀਦ ਸਕਦੇ

ਆਦਮੀ : ਪਰ ਇੱਕ ਕੁੱਤਾ ਤਾਂ ਖਰੀਦ ਸਕਦੇ ਹੋ ਨਾ...

ਡਿੰਗ-ਡੌਂਗ : ਕੁੱਤਾ ਹੀ ਤਾਂ ਖਰੀਦ ਰਹੇ ਨੇ, ਹੋਰ ਕਰ ਕੀ ਰਹੇ ਨੇ ?

ਆਦਮੀ : ਪਰ ਕੀ ਇਨ੍ਹਾਂ ਨੇ ਇਹ ਸੋਚਿਆ ਹੈ ਕਿ ਇਹ ਕਿਹੜੀ ਨਸਲ ਦਾ ਕੁੱਤਾ ਖਰੀਦ ਰਹੇ ਨੇ ?

ਹਾਏ ਤੌਬਾ : ਨਹੀਂ ਇਹ ਤਾਂ ਅਸੀਂ ਨਹੀਂ ਸੋਚਿਆ ।

ਚਰਪਟ : ਇਹ ਸੋਚਣਾ ਜ਼ਰੂਰੀ ਵੀ ਕੀ ਏ ?

ਆਦਮੀ : ਜ਼ਰੂਰੀ ਹੈ...ਇਹ ਸੋਚਣਾ ਜ਼ਰੂਰੀ ਹੈ...ਕੁੱਤਿਆਂ ਦੀਆਂ ਕੁਝ ਨਸਲਾਂ ਚੰਗੀਆਂ ਹੁੰਦੀਆਂ ਨੇ ਤੇ ਕੁਝ ਨਸਲਾਂ ਬਹੁਤ ਮਾੜੀਆਂ ਮਿਸਟਰ ਕਰਕਟ ਕੀ ਤੁਸੀਂ ਦੱਸ ਸਕਦੇ ਹੋ ਕਿ ਤੁਹਾਡਾ ਇਹ ਕੁੱਤਾ ਕਿਹੜੀ ਨਸਲ ਦਾ ਹੈ ?

ਕਰਕਟ : (ਹੜਬੜਾ ਕੇ) ਇ...ਇਹ...ਇਹ...ਸ਼ਾਹੀ ਨਸਲ ਦਾ...

ਆਦਮੀ : ਤੇ ਇਹ ਬਹੁਤ ਸਾਧਾਰਣ ਜਹੀ ਨਸਲ ਹੁੰਦੀ ਹੈ...ਪਰੰਤੂ ਜੇ ਮੈਂ ਤੁਹਾਨੂੰ ਇਸ ਕੁੱਤੇ ਤੋਂ ਵਧੀਆਂ ਨਸਲ ਦਾ ਕੁੱਤਾ ਲਿਆ ਕੇ ਦੇਵਾਂ ਤਾਂ ਖ਼ਰੀਦੋਗੇ ਬੋਲੋ ਮਿਸਟਰ ਡਿੰਗ-ਡੌਂਗ ਲਵਾਉਗੇ ਬੋਲੀ...?...ਖਰੀਦੋਗੇ ਮਿਸ



ਹਾਏ ਤੌਬਾ...ਇਸ ਤੋਂ ਵਧੀਆ ਨਸਲ ਦਾ ਕੁੱਤਾ ਜੇ ਮੈਂ ਲਿਆ ਕੇ ਦੇਵਾਂ...

ਹਾਏ ਤੌਬਾ : ਕਿਉਂ ਨਹੀਂ...ਬੇਸ਼ਕ, ਜੇ ਤੁਸੀਂ ਕੋਈ ਹੋਰ ਚੰਗੀ ਨਸਲ ਦਾ ਕੁੱਤਾ ਮੈਨੂੰ ਲਿਆ ਕੇ ਦੇ ਸਕਦੇ ਹੋ ਤਾਂ ਜ਼ਰੂਰ ਲਿਆਓ...ਕਮ-ਜ਼-ਕਮ ਮੈਂ ਤਾਂ ਜ਼ਰੂਰ ਖਰੀਦਾਂਗੀ...

ਡਿੰਗ-ਡੌਂਗ : ਬਿਲਕੁਲ, ਜੇ ਤੁਹਾਡਾ ਪਰਾਡਕਟ ਚੰਗਾ ਹੋਇਆ ਤਾਂ ਅਸੀਂ ਜ਼ਰੂਰ ਬੋਲੀ ਲਵਾਵਾਂਗੇ...

ਆਦਮੀ : ਤਾਂ ਠੀਕ ਹੈ...ਫਿਰ ਮੈਂ ਹੁਣ ਇਕ ਵਧੀਆ ਨਸਲ ਦਾ ਕੁੱਤਾ ਤੁਹਾਡੀ ਖਿਦਮਤ 'ਚ ਪੇਸ਼ ਕਰਦਾ ਹਾਂ...ਮਿਸਟਰ ਕਰਕਟ ਕੀ ਤੁਸੀਂ ਆਪਣੇ ਕੁੱਤੇ ਦਾ ਪਟਾ ਤੇ ਜ਼ੰਜੀਰ ਮੈਨੂੰ ਦੇ ਸਕਦੇ ਹੋ ਪਲੀਜ਼...(ਲਗ ਪਗ ਖੋਹ ਕੇ) ਤਾਂ ਠੀਕ ਹੈ ਸਾਥੀਓ...ਮੈਂ ਹੁਣੇ ਤੁਹਾਡੀ ਸੇਵਾ ਵਿਚ ਇੱਕ ਸ਼ਾਨਦਾਰ ਕੁੱਤਾ ਪੇਸ਼ ਕਰਦਾ ਹਾਂ...ਅਜਿਹੀ ਵਧੀਆ ਨਸਲ ਦਾ ਜੋ ਆਪਣੇ ਆਪ 'ਚ ਬੇਮਿਸਾਲ ਹੈ...ਮੈਂ ਹੁਣ ਪੇਸ਼ ਕਰਦਾ ਹਾਂ... ਆਦਮੀ ਨਸਲ ਦਾ ਕੁੱਤਾ...

ਸਾਰੇ : (ਹੈਰਾਨ ਹੋ ਕੇ) ਆਦਮੀ ਨਸਲ ਦਾ ਕੁੱਤਾ !!!!

ਆਦਮੀ : ਹਾਂ...ਆਦਮੀ ਨਸਲ ਦਾ ਕੁੱਤਾ...(ਪਟਾ ਜੋ ਹੁਣ ਆਪਣੇ ਗਲ 'ਚ ਉਹ ਪਾ ਚੁੱਕਾ ਹੈ, ਦੀ ਜ਼ੰਜੀਰ ਡਿੰਗ-ਡੌਂਗ ਵੱਲ ਵਧਾਉਂਦਿਆਂ...) ਇਹ ਲਓ ਮਿਸਟਰ ਡਿੰਗ-ਡੌਂਗ...ਆਦਮੀ ਨਸਲ ਦਾ ਕੁੱਤਾ...

ਡਿੰਗ-ਡੌਂਗ : (ਹੈਰਾਨੀ ਨਾਲ) ਤੁਸੀਂ...

ਚਰਪਟ : ਇਹ ਕੀ ਮਜ਼ਾਕ ਹੈ ?

ਕਰਕਟ : ਤੁਸੀਂ ਸਾਨੂੰ ਮੂਰਖ ਬਣਾ ਰਹੇ ਹੋ ?

ਪਿੰਗ-ਪੌਂਗ : ਕੀ ਅਸੀਂ ਤੈਨੂੰ ਪਛਾਣਦੇ ਨਹੀਂ ?

ਹਾਏ ਤੌਬਾ : ਕਿ ਤੁਸੀਂ ਇੱਕ ਆਦਮੀ ਹੋ !

ਆਦਮੀ : ਮੈਂ ਆਦਮੀ ਸੀ...ਜਦੋਂ ਤੱਕ ਮੇਰੇ ਗਲੇ ਵਿਚ ਪਟਾ ਤੇ ਜ਼ੰਜੀਰ ਨਹੀਂ ਸੀ, ਉਦੋਂ ਤੱਕ ਮੈਂ ਆਦਮੀ ਸੀ...ਪਰ ਹੁਣ ,ਮੇਰੇ ਗਲੇ ਵਿਚ ਪਟਾ ਹੈ, ਜ਼ੰਜੀਰ ਹੈ, ਸੋ ਹੁਣ ਮੈਂ ਕੁੱਤਾ ਹਾਂ...ਆਖਿਰ ਕੁੱਤੇ ਤੇ ਆਦਮੀ ਵਿਚ ਫ਼ਰਕ ਕੀ ਹੈ...ਇਕ ਪਟੇ ਤੇ ਜ਼ੰਜੀਰ ਦਾ ਹੀ ਤਾਂ ਫ਼ਰਕ ਹੈ ਨਾ... ...ਕੁੱਤਾ ਵੀ ਭੌਂਕਦਾ ਹੈ, ਆਦਮੀ ਵੀ ਭੌਂਕਦਾ ਹੈ...ਕੁੱਤਾ ਵੀ ਕੱਟਦਾ ਹੈ...ਆਦਮੀ ਵੀ ਕੱਟਦਾ ਹੈ। ਸੱਚ ਤਾਂ ਇਹ ਹੈ ਕਿ ਆਦਮੀ ਕੁੱਤੇ ਨਾਲੋਂ ਵੱਧ ਹੀ ਭੌਂਕਦਾ ਹੈ ਤੇ ਵਧ ਹੀ ਕਟਦਾ ਹੈ...

ਡਿੰਗ-ਡੌਂਗ : ਪਰ ਇਹ ਕਿਵੇਂ ਹੋ ਸਕਦਾ ਹੈ...?

ਆਦਮੀ : ਇਹ ਹੋ ਸਕਦਾ ਹੈ ਮਿਸਟਰ ਡਿੰਗ-ਡੌਂਗ ਬਿਲਕੁਲ, ਹੋ ਸਕਦਾ ਹੈ... ਦੇਖੋ ਚੰਗੇ ਆਦਮੀਓ...ਤੁਸੀਂ ਮੇਰੇ ਨਾਲ ਵਾਇਦਾ ਕੀਤਾ ਸੀ ਕਿ ਜੇ

ਮੈਂ ਤੁਹਾਨੂੰ ਇਸ ਕੁੱਤੇ ਤੋਂ ਵਧੀਆ ਨਸਲ ਦਾ ਕੁੱਤਾ ਲਿਆ ਕੇ ਦੇ
ਤਾਂ ਤੁਸੀਂ ਜ਼ਰੂਰ ਖਰੀਦੋਂਗੇ...ਤੁਸੀਂ ਮੇਰਾ ਯਕੀਨ ਕਰੋ ਚਰਪਟ ਸਾਹਿ
ਇਹ ਕੁੱਤਾ ਮੇਰੇ ਤੋਂ ਵਧੀਆ ਹਰਗਿਜ਼ ਨਹੀਂ ਹੋ ਸਕਦਾ.. ਇਹ
ਸਿਰਫ ਭੌਂਕ ਸਕਦਾ ਹੈ...ਪਰ ਮੈਂ ਸੁਰਤਾਲ ਵਿਚ ਭੌਂਕ ਸਕਦਾ ਹਾਂ
ਹਾਂ ਮਿਸ ਹਾਏ ਤੌਬਾ...ਮੈਂ ਭੌਂਕਣ ਵਿਚ ਇਕ ਸੁਹਜ ਸੁਆਦ ਪੈ
ਕਰ ਸਕਦਾ ਹਾਂ । ਤੇ ਤੁਸੀਂ ਸੁਣਿਆ ਹੋਣੈ ਮਿਸਟਰ ਪਿੰਗ ਪੌਂਗ ਕੁ
ਦਾ ਕੱਟਿਆ ਤਾਂ ਠੀਕ ਹੋ ਸਕਦਾ ਹੈ ਪਰ ਆਦਮੀ ਦਾ ਕੱਟਿਆ ਪਾ
ਵੀ ਨਹੀਂ ਮੰਗਦਾ...ਪਰ ਮੈਂ ਤਾਂ ਕੁੱਤਾ ਵੀ ਹਾਂ ਤੇ ਆਦਮੀ ਵੀ।
ਭੌਂਕਣ ਵਿਚ ਵੀ ਨਵੇਂ ਨਵੇਂ ਪ੍ਰਯੋਗ ਕਰ ਸਕਦਾ ਹਾਂ.. ਰੱਬ
ਵਾਸਤੇ...ਤੁਸੀਂ ਖਰੀਦ ਲਓ...ਪਲੀਜ਼ ਚਰਪਟ ਸਾਹਿਬ, ਸਿਰਫ ਇ
ਵਾਰ...ਮੈਂ ਵਾਦਾ ਕਰਦਾ ਹਾਂ ਹਾਏ ਤੌਬਾ ਜੀ . ਕਿ ਮੈਂ ਬਹੁਤ ਚੰ
ਕੁੱਤਾ ਬਣ ਕੇ ਰਹਾਂਗਾ ਪਲੀਜ ਡਿੰਗ ਡੌਂਗ ਸਾਹਿਬ...ਲਵਾਓ ਮੇ
ਬੋਲੀ ਪਲੀਜ਼ ਰੱਬ ਦੇ ਵਾਸਤੇ ਖ਼ਰੀਦ ਲਓ ਮੈਨੂੰ, ਲਵਾਉ ਮੇਰੀ ਬੋ
ਪਲੀਜ਼...
(ਫੁੱਟ ਫੁੱਟ ਕੇ ਰੋਂਦਾ ਹੈ)

ਹਾਏ ਤੌਬਾ : (ਤਾੜੀ ਮਾਰ ਕੇ) ਵੰਡਰਫੁੱਲ...ਵੰਡਰ ਫੁਲ ...ਮੈਂ ਇਹ ਕੁੱਤਾ ਜ਼ਰੂ
ਖਰੀਦਾਂਗੀ ।

ਕਰਕਟ : ਬਿਲਕੁਲ...ਇਹ ਕੁੱਤਾ ਖ਼ਰੀਦ ਕੇ ਵੇਚਿਆ ਜਾਏ ਤਾਂ ਸਮਝੋ ਮੁਨਾ
ਦਾ ਮੁਨਾਫਾ...ਪ੍ਰਯੋਗ ਦਾ ਪ੍ਰਯੋਗ...

ਚਰਪਟ ਤੇ ਪਿੰਗ ਪੌਂਗ : ਇਹ ਕੁੱਤਾ ਅਸੀਂ ਵੀ ਖਰੀਦਾਂਗੇ...

ਡਿੰਗ ਡੌਂਗ : ਤਾਂ ਠੀਕ ਹੈ ਫਿਰ ਇਧਰ ਆਓ ਲੇਡੀਜ਼ ਐਂਡ ਜੈਂਟਲਮੈਨ.
ਕੰਪਿਊਟਰ ਚੌਂਕ ਦੇ ਇਤਿਹਾਸ ਵਿਚ ਪਹਿਲੀ ਵਾਰ ਇਕ ਆਦ
ਨਸਲ ਦਾ ਕੁੱਤਾ ਵਿਕਾਊ ਹੈ...ਆਦਮੀ ਦਾ ਆਦਮੀ, ਕੁੱਤੇ ਦਾ ਕੁੱ
ਟੂ ਇਨ ਵਨ...ਵੀਹਵੀਂ ਸਦੀ ਵਿਚ ਇੱਕੀਵੀਂ ਸਦੀ ਦਾ ਪ੍ਰਯੋਗ
ਆਓ ਤੇ ਵੱਧ ਚੜ੍ਹ ਕੇ ਬੋਲੀ ਦਿਓ...ਆਦਮੀ ਨਸਲ ਦਾ ਕੁੱਤਾ...
(ਬੋਲੀ ਹਜ਼ਾਰਾਂ ਨੂੰ ਪਾਰ ਕਰਦੀ ਹੈ। ਕੁੱਤੇ ਵਾਂਗ ਬੈਠਾ ਆਦਮੀ ਸ਼ਾਂ
ਨਾਲ ਬੋਲੀ ਵਧਦੀ ਵੇਖ ਰਿਹਾ ਹੈ। ਸਾਰੇ ਜ਼ੋਰ ਸ਼ੋਰ ਨਾਲ ਬੋਲੀ
ਰਹੇ ਹਨ। ਫੇਡ ਆਊਟ)

0



## ਲਕੀਰਾਂ

ਜਸਪਾਲ ਸੇਠੀ ਪੰਜਾਬੀ ਨਾਟਕਕਾਰੀ ਅਤੇ ਰੰਗਮੰਚ ਵਿਚ ਇਕ ਨਵਾਂ ਹਸਤਾਖ਼ਰ ਹੈ। ਅੰਮ੍ਰਿਤਸਰ ਵਿਚ ਅਨੂਪ ਕਮਲ, ਗੁਰਸ਼ਰਨ ਸਿੰਘ ਤੇ ਆਤਮਜੀਤ ਨਾਲ ਕੰਮ ਕਰਨ ਤੋਂ ਇਲਾਵਾ ਉਸ ਨੇ ਖ਼ੁਦ ਨਾਟਕ ਲਿਖੇ ਅਤੇ ਖੇਡੇ ਹਨ। 'ਬਾਦਸ਼ਾਹ ਦੀ ਕਲਮ' ਤੇ 'ਲਕੀਰਾਂ' ਉਸ ਦੇ ਖੇਡੇ ਹੋਏ ਚਰਚਿਤ ਨਾਟਕ ਹਨ। 'ਲਕੀਰਾਂ' ਨੂੰ ਦਿੱਲੀ ਵਿਖੇ ਇਕ ਨਾਟ ਮੇਲੇ ਵਿਚ ਰੇਵਤੀ ਸ਼ਰਨ ਸ਼ਰਮਾ ਨੇ ਵੀ ਆਪਣੀ ਨਿਰਦੇਸ਼ਨਾ ਵਿਚ ਖੇਡਿਆ ਹੈ ਜਿਸ ਦਾ ਜ਼ਿਕਰ ਜਸਪਾਲ ਅਕਸਰ ਮਾਣ ਨਾਲ ਕਰਦਾ ਹੈ।

ਜਸਪਾਲ ਦਾ ਇਹ ਨਾਟਕ 'ਲਕੀਰਾਂ' ਪੰਜਾਬ ਦੀ ਮੌਜੂਦਾ ਸਥਿਤੀ ਨੂੰ ਇਕ ਪ੍ਰਤੀਕ-ਪ੍ਰਬੰਧ ਵਿਚ ਬੰਨ੍ਹ ਕੇ ਪੇਸ਼ ਕਰਦਾ ਹੈ। ਸਾਰਾ ਨਾਟਕ ਇਕ ਐਸਾ ਮਾਹੌਲ ਸਿਰਜਦਾ ਹੈ ਜਿਸ ਦੇ ਮੁੱਢ ਵਿਚ ਪ੍ਰਤੀਕ ਪਏ ਹਨ ਤੇ ਜਿਹੜੇ ਆਹਿਸਤਾ ਆਹਿਸਤਾ ਡੀਕੋਡ ਹੁੰਦੇ ਹਨ ਅਤੇ ਅੰਤ ਵਿਚ ਪਾਗਲ ਦੀ ਲੰਮੀ ਵਾਰਤਾਲਾਪ ਰਾਹੀਂ ਉਹ ਪੂਰੀ ਤਰ੍ਹਾਂ ਪੰਜਾਬ ਦੀ 47 ਦੀ ਵੰਡ ਤੇ ਮੌਜੂਦਾ ਹਾਲਾਤ ਦੇ ਰੂਪ ਵਿਚ ਪੇਸ਼ ਹੁੰਦੇ ਹਨ। ਪੰਜਾਬ ਦੇ ਦੋਹਾਂ ਫਿਰਕਿਆਂ ਨੂੰ ਜਸਪਾਲ ਨੇ ਵਕਤ ਦੀ ਮਾਰ ਹੇਠ ਜੀ ਰਹੇ ਲੰਗੜੇ ਤੇ ਅੰਨ੍ਹੇ ਦੇ ਰੂਪ ਵਿਚ ਸਿਰਜਿਆ ਹੈ ਜਿਹੜੇ ਇਕ ਦੂਜੇ ਦੇ ਪੂਰਕ ਹਨ। ਦੋਹਾਂ ਦੇ ਰਹਿਨੁਮਾ ਉਨ੍ਹਾਂ ਨੂੰ ਇਕ ਦੂਜੇ ਦੇ ਵਿਰੁਧ ਭੜਕਾਂਦੇ ਹਨ ਤੇ ਸੱਚ ਦੀ ਆਵਾਜ਼ ਬੁਲੰਦ ਕਰਨ ਵਾਲੀ ਜੈਨੂਅਨ ਸੋਚ 'ਨੌਜਵਾਨ' ਨੂੰ ਦਬਾਉਂਦੇ ਹਨ। ਅਖੀਰ ਵਿਚ 47 ਦੀ ਵੰਡ ਵੇਲੇ ਮਾਰ ਖਾ ਚੁੱਕਾ ਪਾਤਰ ਪਾਗਲ ਪੰਜਾਬ ਦੀ ਤੀਜੀ ਧਿਰ ਭਾਵ ਤੀਜੇ ਫਿਰਕੇ ਦਾ ਪ੍ਰਤਿਨਿਧ ਬਣ ਕੇ ਵਾਸਤਾ ਪਾਉਂਦਾ ਹੈ ਕਿ ਉਹ ਕਥਾ ਹੁਣ ਨਾ ਦੁਹਰਾਈ ਜਾਵੇ ਤੇ ਸਿੱਟੇ ਵਜੋਂ ਦੋਹਾਂ ਫਿਰਕਿਆਂ ਦੇ ਬੰਦਿਆਂ ਨੂੰ ਇਕਠੇ ਕਰਨ ਤੇ ਜੈਨੂਅਨ ਸੋਚ ਵਾਲੇ 'ਨੌਜਵਾਨ' ਨੂੰ ਹੋਰ ਵਧੇਰੇ ਜੋਸ਼ ਨਾਲ ਕੰਮ ਕਰਨ ਲਈ ਪ੍ਰੇਰਦਾ ਹੈ।

**ਜਸਪਾਲ ਸੇਠੀ**

ਜਸਪਾਲ ਸੇਠੀ ਦਾ ਇਹ ਨਾਟਕ ਕਈ ਪੱਖਾਂ ਤੋਂ ਪੰਜਾਬੀ ਦੇ ਵਖ ਵਖ ਨਾਟਕਕਾਰਾਂ ਦੇ ਕੁੱਝ ਨਾਟਕਾਂ ਨਾਲ ਆਪਣੀ ਸਮਾਨਤਾ ਰੱਖਦਾ ਹੋਇਆ ਵੀ ਆਪਣੀ ਪਛਾਣ ਸਿਰਜਣ ਦੀ ਕੋਸ਼ਿਸ਼ ਕਰਦਾ ਹੈ। ਉਮੀਦ ਹੈ ਕਿ ਨਾਟਕਕਾਰ ਜਸਪਾਲ ਸੇਠੀ ਆਪਣੇ ਨਿਰੰਤਰ ਜਤਨਾਂ ਨਾਲ ਪੰਜਾਬੀ ਰੰਗ-ਖੇਤਰ ਵਿਚ ਆਪਣਾ ਸਥਾਨ ਬਣਾਵੇਗਾ।

ਸ.ਕ.ਵ.

(ਲਾਲ ਜੋ ਕਿ ਇਕ ਲੰਗੜਾ ਪਾਤਰ ਹੈ ਅਤੇ ਹਰਾ ਜੋ ਅੰਨ੍ਹਾ ਹੈ, ਇ
ਬਾਗ਼ ਵਿਚ ਹਨ। ਇਹ ਦੋਵੇਂ ਇਕ ਦੂਜੇ ਦੇ ਸਹਾਰੇ ਨਾਲ ਚਲਦੇ ਹਨ
ਕਿਸੇ ਸੋਟੀ ਜਾਂ ਬਸਾਖੀ ਦਾ ਇਸਤੇਮਾਲ ਨਹੀਂ ਕਰਦੇ। ਲਾਲ, ਲਾ
ਸੌਦਾਗਰ ਅਤੇ ਲਾਲ ਚੇਲੇ ਦੀਆਂ ਪੋਸ਼ਾਕਾਂ ਦੇ ਅੱਗੇ-ਪਿੱਛੇ ਲਾਲ ਰੰ
ਦੀਆਂ ਲਕੀਰਾਂ ਹਨ। ਹਰਾ, ਹਰਾ ਸੌਦਾਗਰ ਅਤੇ ਹਰੇ ਚੇਲੇ ਦੀਆਂ
ਪੋਸ਼ਾਕਾਂ ਦੇ ਅੱਗੇ-ਪਿੱਛੇ ਹਰੀਆਂ ਲਕੀਰਾਂ ਹਨ।)

ਲਾਲ : ਹਰੇ, ਆ ਅਸੀਂ ਇਸ ਬਾਗ਼ ਨੂੰ ਦੇਖੀਏ।

ਹਰਾ : ਹਾਂ ਮੈਨੂੰ ਇਸ ਬਾਗ਼ ਦੀ ਪਹਿਚਾਣ ਕਰਾ।

ਲਾਲ : ਚਲ ਫਿਰ ਤੁਰੀਏ, ਬੱਸ ਬੱਸ ਹੋਰ ਅੱਗੇ ਨਾ ਜਾ, ਬਗੀਚੀ ਨੂੰ ਪਾ ਦਿੱਤਾ ਹੋਇਐ, ਪੈਰ ਗੰਦੇ ਹੋ ਜਾਣਗੇ। ਦੇਖ, ਇਸ ਪਾਸੇ ਗਾੜ੍ਹੇ ਪੀ ਰੰਗ ਦੇ ਗੇਂਦੇ ਦੇ ਫੁੱਲ ਹਨ, ਉਧਰ ਸੁਰਖ਼ ਗੁਲਾਬ ਅਤੇ ਉਹ ਦੂ ਗੁਲਮੋਹਰ ਦੇ ਦਰਖਤ ਜਿਨ੍ਹਾਂ ਤੇ ਅੱਗ ਦੇ ਰੰਗ ਵਰਗੇ ਫੁੱਲ। ਹਾਂ ਸੱਚ ਮੈਨੂੰ ਯਾਦ ਆਇਆ ਜਦੋਂ ਤੂੰ ਦੇਖ ਸਕਦਾ ਸੀ, ਤੈਨੂੰ ਗੁਲਮੋਹਰ ਫੁੱਲ ਬਹੁਤ ਸੋਹਣੇ ਲਗਿਆ ਕਰਦੇ ਸਨ।

ਹਰਾ : ਮੈਨੂੰ ਗੁਲਮੋਹਰ ਦੇ ਫੁੱਲ ਬਹੁਤ ਸੋਹਣੇ ਲਗਦੇ ਹਨ। ਇਹ ਗੁਲਮੋ ਗੇਂਦੇ ਤੇ ਗੁਲਾਬ ਵਾਲਾ ਬਾਗ਼ ਬਹੁਤ ਸੋਹਣਾ ਲਗਦਾ ਹੋਵੇਗਾ।

ਲਾਲ : ਬਹੁਤ ਸੋਹਣਾ, ਜੀ ਕਰਦਾ ਇਸ ਵੱਲ ਦੇਖੀ ਜਾਈਏ।

ਹਰਾ : ਹਾਂ, ਦੇਖਦੇ ਹਾਂ।

ਲਾਲ : ਹਰੇ, ਮੈਨੂੰ ਇਸ ਗੱਲ ਦਾ ਬਹੁਤ ਦੁੱਖ ਹੁੰਦਾ ਹੈ ਕਿ ਤੇਰੀਆਂ ਅੱਖ ਚਲੀਆਂ ਜਾਣ ਕਾਰਣ ਤੂੰ ਇਹ ਸਭ ਕੁੱਝ ਦੇਖ ਨਹੀਂ ਸਕਦਾ।

ਹਰਾ : ਕਿਉਂ ਨਹੀਂ ? ਸਭ ਕੁਝ ਦੇਖ ਸਕਦਾ ਹਾਂ। ਤੇਰੀਆਂ ਅੱਖਾਂ ਨਾਲ ਇ ਅੱਗ ਵਰਗੇ ਗੁਲਮੋਹਰ ਦੇ ਫੁੱਲ ਦੇਖ ਸਕਦਾ ਹਾਂ, ਮੈਂ ਦੇਖ ਸਕਦਾ ਕਿ ਇਹ ਸੋਹਣਾ ਬਾਗ਼ ਕਿਸੇ ਕਵੀ ਨੂੰ ਕਵਿਤਾ ਲਿਖਣ ਵਾਸਤੇ ਮਜਬੂ ਕਰ ਸਕਦਾ ਹੈ, ਅਤੇ ਕਿਸੇ ਵੀ ਅਜਿਹੇ ਇਨਸਾਨ ਨੂੰ ਜੀਣ ਲਈ ਰਾ ਦਿਖਾ ਸਕਦਾ ਹੈ ਜਿਹੜਾ ਦੁਨਿਆਵੀ ਦੁੱਖਾਂ ਤੋਂ ਤੰਗ ਆ ਕੇ ਮਰਨ ਰਸਤਾ ਲਭਦਾ ਪਿਆ ਹੋਵੇ।

ਲਾਲ : ਤੂੰ ਇਸ ਬਾਗ਼ ਨੂੰ ਮੇਰੇ ਨਾਲੋਂ ਵੀ ਚੰਗੀ ਤਰ੍ਹਾਂ ਵੇਖਿਆ ਹੈ।

ਹਰਾ : ਮੈਨੂੰ ਤਾਂ ਇਸ ਗੱਲ ਦਾ ਬਹੁਤ ਦੁੱਖ ਹੈ ਕਿ ਜਿਹੜਾ ਸਾਡਾ ਹਾਦ ਹੋਇਆ ਸੀ, ਉਸ ਵਿਚ ਤੇਰੀ ਲੱਤ ਚਲੀ ਗਈ, ਤੂੰ ਅਪਾਹਿਜ ਗਿਆ।

ਲਾਲ : ਜੇਕਰ ਤੂੰ ਨਾ ਹੁੰਦਾ ਤਾਂ ਮੈਂ ਸੱਚਮੁਚ ਅਪਾਹਿਜ ਹੋ ਚੁੱਕਾ ਸੀ। ਹੁਣ ਤਾਂ ਤੂੰ ਮੇਰਾ ਸਾਰਾ ਭਾਰ ਆਪਣੇ ਮੋਢਿਆਂ ਤੇ ਚੁੱਕੀ ਫਿਰਦਾ ਏਂ



ਮੈਨੂੰ ਜਾਪਦਾ ਹੈ, ਸਾਨੂੰ ਦੋਹਾਂ ਨੂੰ ਮਿਲਾ ਕੇ ਇਕ ਮਨੁੱਖ ਬਣਦਾ ਹੈ।

ਹਰਾ : ਹਾਂ ਇਹ ਬਿਲਕੁਲ ਠੀਕ ਏ, ਚੱਲ ਹੁਣ ਰੋਟੀ ਖਾ ਲਈਏ ਨਹੀਂ ਤਾਂ ਕੰਮ ਉਤੇ ਜਾਣ 'ਚ ਦੇਰੀ ਹੋ ਜਾਏਗੀ, ਭੁੱਖ ਵੀ ਬਹੁਤ ਲੱਗੀ ਏ।

ਲਾਲ : (ਆਪਣੇ ਆਪ ਨੂੰ) ਇਸ ਨੂੰ ਭੁੱਖ ਬਹੁਤ ਲੱਗੀ ਏ ਪਰ ਅੱਜ ਘਰ ਵਿਚ ਆਟਾ ਘੱਟ ਹੋਣ ਕਾਰਣ ਸਿਰਫ ਦੋ ਹੀ ਰੋਟੀਆਂ ਬਣੀਆਂ ਨੇ, ਕੀ ਕਰਾਂ ? ਹਾਂ, ਇਹ ਦੋਵੇਂ ਰੋਟੀਆਂ ਇਹ ਖਾ ਲੈਂਦਾ ਹੈ, ਮੈਂ ਪਾਣੀ ਨਾਲ ਹੀ ਗੁਜ਼ਾਰਾ ਕਰ ਲਵਾਂਗਾ। (ਹਰੇ ਨੂੰ) ਇਹ ਨੇ ਚਾਰ ਰੋਟੀਆਂ, ਦੋ ਤੂੰ ਖਾ ਲੈ ਦੋ ਮੈਂ ਖਾ ਲੈਂਦਾ ਹਾਂ।
(ਲਾਲ ਰੋਟੀਆਂ ਦੇਂਦਾ ਹੈ, ਹਰਾ ਖਾਣ ਲੱਗ ਜਾਂਦਾ ਹੈ, ਖਾਂਦੇ ਖਾਂਦੇ)

ਹਰਾ : ਜਾਪਦਾ ਏ ਤੂੰ ਰੋਟੀ ਨਹੀਂ ਖਾ ਰਿਹਾ।

ਲਾਲ : ਤੂੰ ਗਲਤ ਸੋਚ ਰਿਹਾ ਏਂ।

ਹਰਾ : ਤੇਰੀ ਆਵਾਜ਼ 'ਚੋਂ ਮੈਂ ਸਭ ਕੁਝ ਦੇਖ ਸਕਦਾ ਹਾਂ। ਇਹ ਲੈ ਇਕ ਰੋਟੀ ਤੂੰ ਵੀ ਖਾ ਲੈ।

ਲਾਲ : ਨਹੀਂ, ਮੈਂ ਨਹੀਂ ਖਾਣੀ, ਮੈਨੂੰ ਭੁੱਖ ਨਹੀਂ ਹੈ।

ਹਰਾ : ਤੇਰੀ ਆਵਾਜ਼ 'ਚੋਂ ਮੈਨੂੰ ਤੇਰੀ ਭੁੱਖ ਵੀ ਨਜ਼ਰ ਆ ਰਹੀ ਹੈ। ਖਾ ਲੈ ਇਹ ਰੋਟੀ। (ਲਾਲ ਵੀ ਰੋਟੀ ਖਾਣ ਲੱਗ ਜਾਂਦਾ ਹੈ)

ਆਵਾਜ : ਲਾਲ ਲਕੀਰਾਂ ਦੇ ਸੌਦਾਗਰ ਆ ਰਹੇ ਨੇ, ਲਾਲ ਲਕੀਰਾਂ ਆਪਣੇ ਸਿਰ ਸ਼ਰਧਾ ਨਾਲ ਝੁਕਾ ਲੈਣ।
(ਲਾਲ ਸੌਦਾਗਰ ਅਤੇ ਲਾਲ ਚੇਲਾ ਪ੍ਰਵੇਸ਼ ਕਰਦੇ ਹਨ)

ਲਾਲ ਸੌਦਾਗਰ ਲਾਲ, ਇਥੇ ਅਜਿਹਾ ਕੋਈ ਨੌਜਵਾਨ ਤਾਂ ਨਹੀਂ ਆਇਆ ਜਿਸ ਤੇ ਕੋਈ ਲਕੀਰ ਨਾ ਹੋਵੇ। ਲੋਕ ਕਹਿੰਦੇ ਨੇ ਉਹ ਇਸੇ ਪਾਸੇ ਆ ਰਿਹਾ ਸੀ।

ਲਾਲ : ਨਹੀਂ ਲਾਲ ਲਕੀਰਾਂ ਦੇ ਸੌਦਾਗਰ, ਲਾਲ ਪਰਮਾਤਮਾ ਦੇ ਮਾਰਗ ਦਰਸ਼ਕ, ਇਥੇ ਅਜਿਹਾ ਕੋਈ ਇਨਸਾਨ ਨਹੀਂ ਆਇਆ।

ਲਾਲ ਸੌਦਾਗਰ : ਇਨਸਾਨ ਨਹੀਂ, ਸ਼ੈਤਾਨ ਕਹਿ। ਜਿਸ ਇਨਸਾਨ ਤੇ ਕੋਈ ਲਕੀਰ ਨਹੀਂ ਹੁੰਦੀ ਉਹ ਸ਼ੈਤਾਨ ਤੋਂ ਵੀ ਮਾੜਾ ਹੁੰਦਾ ਏ।

ਲਾਲ ਚੇਲਾ : ਸੁੱਖ ਨਾਲ ਇੰਞ ਸਮਝ ਲਵੋ ਬਈ ਜਿਸ ਤੇ ਕੋਈ ਲਕੀਰ ਨਹੀਂ ਹੁੰਦੀ ਉਹ ਸ਼ੈਤਾਨ ਦੀ ਟੂਟੀ ਹੁੰਦਾ ਏ।

ਲਾਲ ਸੌਦਾਗਰ : ਲਾਲ, ਜੇਕਰ ਉਹ ਇਧਰੋਂ ਦੀ ਲੰਘੇ, ਤੂੰ ਉਸ ਨੂੰ ਰੋਕ ਲਵੀਂ, ਅਸੀਂ ਆ ਕੇ ਉਸ ਤੇ ਲਾਲ ਲਕੀਰ ਲਾ ਕੇ ਉਸ ਨੂੰ ਇਨਸਾਨ ਬਣਾਵਾਂਗੇ।

ਲਾਲ ਚੇਲਾ : ਆਪਣੇ ਸੌਦਾਗਰ ਜੀ ਕੋਲ ਸੁੱਖ ਨਾਲ ਸ਼ੈਤਾਨਾਂ ਨੂੰ ਹੈਵਾਨ......ਨਹੀਂ ਨਹੀਂ ਮੇਰਾ ਮਤਲਬ ਸੀ ਇਨਸਾਨ ਬਣਾਉਣ ਦਾ ਠੇਕਾ ਹੈਗਾ, ਕਿਉਂ ਜੀ ?

ਲਾਲ ਸੌਦਾਗਰ : ਇਹ ਮੇਰਾ ਫਰਜ਼ ਏ, ਮਨੂੰ ਲਾਲ ਪ੍ਰਾਮਤਮਾ ਨੇ ਇਹੋ ਕੰਮ ਦੇ ਕੇ ਧਰਤੀ ਤੇ ਭੇਜਿਆ ਹੈ।

ਲਾਲ ਚੇਲਾ : ਤੇ ਸੁੱਖ ਨਾਲ ਮੈਨੂੰ ਇਨ੍ਹਾਂ ਦੀ ਪੂਛ ਬਣਾ ਕੇ।

ਲਾਲ ਸੌਦਾਗਰ : ਬਦਤਮੀਜ਼, ਪੂਛ ਤਾਂ ਜਾਨਵਰਾਂ ਦੀ ਹੁੰਦੀ ਹੈ, ਅਸੀਂ ਤੈਨੂੰ ਜਾਨਵਰ ਲਗਦੇ ਆਂ।

ਲਾਲ ਚੇਲਾ : ਜੀ ਹਾਂ, ਜੀ ਨਹੀਂ ਸੁੱਖ ਨਾਲ ਜ਼ਬਾਨ ਗੋਤਾ ਖਾ ਗਈ। ਮਾਫ਼ ਕਰਨਾ ਮੇਰਾ ਮਤਲਬ ਸੁੱਖ ਨਾਲ ਤੁਹਾਡੀ ਸੇਵਾ ਵਾਸਤੇ ਭੇਜਿਆ ਹੈ।

ਲਾਲ ਸੌਦਾਗਰ : ਇਹ ਪਿਛਲੇ ਜਨਮ 'ਚ ਕੀਤੇ ਚੰਗੇ ਕੰਮਾਂ ਦਾ ਨਤੀਜਾ ਹੈ ਕਿ ਤੂੰ ਮੇਰਾ ਸੇਵਾਦਾਰ ਬਣਿਆਂ।

ਲਾਲ ਚੇਲਾ : ਸੁੱਖ ਨਾਲ ਇਹ ਗੱਲ ਤਾਂ ਬਿਲਕੁਲ ਠੀਕ ਹੈ। ਤੁਹਾਡੇ ਕੋਲ ਆਉਣ ਤੋਂ ਪਹਿਲਾਂ ਮੈਂ ਬਿਲਕੁਲ ਨਿਕੰਮਾ, ਭੁੱਖਾ, ਨੰਗਾ ਸੀ ਪਰ ਤੁਹਾਡੇ ਕੋਲ ਆ ਕੇ ਸੁੱਖ ਨਾਲ ਮੌਜਾਂ ਹੀ ਮੌਜਾਂ।

ਲਾਲ ਸੌਦਾਗਰ : ਠੀਕ ਏ, ਚੱਲ ਹੁਣ ਚੱਲੀਏ, ਉਸ ਬਿਨ ਲਕੀਰੇ ਸ਼ੈਤਾਨ ਨੂੰ ਲੱਭੀਏ।

ਲਾਲ ਚੇਲਾ : ਸੁੱਖ ਨਾਲ, ਇਹ ਤੇ ਆਪਸ ਦੀ ਗਲ ਏ, ਅਸੀਂ ਉਸਨੂੰ ਲੱਭ ਕੇ, ਉਸ ਦਾ ਕੀ ਕਰਨਾ ਏ ?

ਲਾਲ ਸੌਦਾਗਰ : ਬੇਵਕੂਫ ਅਸੀਂ ਉਸ ਤੇ ਲਾਲ ਲਕੀਰ ਲਾਵਾਂਗੇ, ਲਾਲ ਲਕੀਰਾਂ ਦੇ ਵਧਣ ਨਾਲ ਸਾਡੀ ਤਾਕਤ ਵਧੇਗੀ। ਅਤੇ ਸਾਡਾ ਰਾਜ ਹੌਲੀ ਹੌਲੀ ਸਾਰੀ ਧਰਤੀ 'ਤੇ ਹੋ ਜਾਏਗਾ।

ਲਾਲ ਚੇਲਾ : ਵਾਹ ਵਾਹ ਸੌਦਾਗਰ ਜੀ, ਬੜੀ ਦੂਰ ਦੀ ਸੋਚੀ ਏ, ਮੈਨੂੰ ਤਾਂ ਡਰ ਹੈ ਤੁਹਾਡੇ ਮਗਜ਼ ਨੂੰ ਕਿਸੇ ਕਸਾਈ ਦੀ ਨਜ਼ਰ ਨਾ ਲਗ ਜਾਏ।

ਲਾਲ ਸੌਦਾਗਰ : ਲਾਲ, ਤੂੰ ਵੀ ਕੋਸ਼ਿਸ਼ ਕਰੀਂ, ਕਿ ਉਸ ਉਤੇ ਲਾਲ ਰੰਗ ਦੀ ਲਕੀਰ ਹੀ ਲਾਈ ਜਾਵੇ।

ਲਾਲ : ਸੌਦਾਗਰ, ਮੈਨੂੰ ਤਾਂ ਲਕੀਰਾਂ ਦੇ ਰੰਗਾਂ ਦਾ ਕੋਈ ਫਰਕ ਨਹੀਂ ਲੱਗਦਾ, ਉਹ ਜਿਹੜੀ ਮਰਜ਼ੀ ਲਕੀਰ ਲਾਕੇ ਇਨਸਾਨ ਬਣ ਸਕਦਾ ਹੈ।

ਲਾਲ ਸੌਦਾਗਰ : ਇਹ ਗੱਲ ਦੁਬਾਰਾ ਨਾ ਕਰੀਂ, ਇੰਜ ਬੋਲਣਾ ਵੀ ਪਾਪ ਹੋਵੇਗਾ।

ਲਾਲ ਚੇਲਾ : ਪਾਪ ਨਹੀਂ ਸੌਦਾਗਰ ਜੀ, ਇੰਜ ਬੋਲਣਾ ਤਾਂ ਸੁੱਖ ਨਾਲ ਮਹਾਂ ਪਾਪ ਏ, ਮਹਾਂ ਪਾਪ।

ਲਾਲ ਸੌਦਾਗਰ : ਆਪਣੀਆਂ ਲਕੀਰਾਂ ਦੀ ਸ਼ਕਤੀ ਵਧਾਉਣਾ ਹੀ ਸਭ ਤੋਂ ਵੱਡਾ ਪੁੰਨ ਏ।

ਲਾਲ ਚੇਲਾ : ਸੁੱਖ ਨਾਲ ਮਹਾਂ ਪੰਨ ਕਹੋ ਜੀ। ਕਿਉਂ ਲਾਲ ਠੀਕ ਏ ਨਾ ?

ਲਾਲ : ਹਾਂ ਠੀਕ ਏ।

ਲਾਲ ਸੌਦਾਗਰ : ਤੇ ਹੁਣ ਫਿਰ ਕੋਸ਼ਿਸ਼ ਕਰੀਂ ਉਸ ਤੇ ਲਾਲ ਲਕੀਰ ਹੀ ਲੱਗੇ, ਅੱਛਾ ਚਲਦੇ ਹਾਂ।



ਲਾਲ ਚੇਲਾ : ਸੁੱਖ ਨਾਲ ਅਸੀਂ ਵੀ ਚਲਦੇ ਹਾਂ।
(ਦੋਵੇਂ ਚਲੇ ਜਾਂਦੇ ਹਨ)

ਲਾਲ : ਲਾਲ ਸੌਦਾਗਰ ਨੇ ਤਾਂ ਬਹੁਤ ਔਖਾ ਕੰਮ ਦੱਸਿਆ ਏ। ਮੈਂ ਉਸ ਨੌਜਵਾਨ ਨੂੰ ਲਾਲ ਲਕੀਰ ਲਾਉਣ ਵਾਸਤੇ ਕਿਸ ਤਰ੍ਹਾਂ ਕਹਿ ਸਕਾਂਗਾ ?

ਹਰਾ : ਤੂੰ ਉਸਨੂੰ ਲਾਲ ਲਕੀਰ ਲਵਾਉਣ ਵਾਸਤੇ ਜ਼ਰੂਰ ਕਹੀਂ ਕਿਉਂਕਿ ਤੇਰੇ ਸੌਦਾਗਰ ਨੇ ਤੈਨੂੰ ਏਹੋ ਰਾਹ ਦਿਖਾਇਆ ਏ। ਸੌਦਾਗਰ ਹੀ ਲਕੀਰਾਂ ਦੇ ਠੀਕ ਰਾਹ ਜਾਣਦੇ ਹਨ। ਇਸ ਰਾਹ ਤੇ ਨਾ ਚਲ ਕੇ ਤੂੰ ਪਾਪੀ ਹੋ ਜਾਏਂਗਾ।

ਆਵਾਜ਼ : ਹਰੀਆਂ ਲਕੀਰਾਂ ਦੇ ਸੌਦਾਗਰ ਆ ਰਹੇ ਨੇ। ਹਰੀਆਂ ਲਕੀਰਾਂ ਸ਼ਰਧਾ ਨਾਲ ਆਪਣੇ ਹੱਥ ਜੋੜ ਲੈਣ।
(ਹਰਾ ਸੌਦਾਗਰ ਤੇ ਹਰਾ ਚੇਲਾ ਪ੍ਰਵੇਸ਼ ਕਰਦੇ ਹਨ)

ਹਰਾ ਸੌਦਾਗਰ : ਹਰੇ, ਇਥੋਂ ਕੋਈ ਅਜਿਹਾ ਨੌਜਵਾਨ ਤਾਂ ਨਹੀਂ ਲੰਘਿਆ ਜਿਸ ਤੇ ਕੋਈ ਲਕੀਰ ਨਾ ਹੋਵੇ।

ਹਰਾ : ਨਹੀਂ, ਹਰੇ ਦੇਵਤਾ ਦੇ ਭੇਜੇ ਹੋਏ ਮਹਾਨ ਬੰਦੇ, ਇਥੋਂ ਕੋਈ ਅਜਿਹਾ ਨੌਜਵਾਨ ਨਹੀਂ ਲੰਘਿਆ।

ਹਰਾ ਸੌਦਾਗਰ : ਜੇਕਰ ਇਥੋਂ ਕੋਈ ਅਜਿਹਾ ਨੌਜਵਾਨ ਲੰਘੇ, ਤੂੰ ਉਸ ਨੂੰ ਰੋਕ ਲਵੀਂ। ਉਹ ਬਹੁਤ ਵੱਡਾ ਪਾਪੀ ਏ, ਅਤੇ ਆਪਣੇ ਪਾਪ ਇਸ ਧਰਤੀ ਤੇ ਫੈਲਾ-ਉਣਾ ਚਾਹੁੰਦਾ ਹੈ। ਅਸੀਂ ਉਸ ਤੇ ਹਰੀ ਲਕੀਰ ਲਾ ਕੇ ਉਸ ਦੇ ਪਾਪ ਧੋਵਾਂਗੇ।

ਹਰਾ ਚੇਲਾ : ਕਮਾਲ ਦੀ ਗੱਲ ਕੀਤੀ ਜੇ, ਪਰ ਮੈਨੂੰ ਤਾਂ ਜਾਪਦਾ ਏ ਉਹਦੇ ਪਾਪ ਧੋਣ ਲਈ ਵਾਹਵਾ ਸਾਬਨ ਲਾਉਣਾ ਪੈਣਾ, ਕਾਫੀ ਗੰਦ ਪਿਆ ਹੋਣਾ ਏ।

ਹਰਾ ਸੌਦਾਗਰ : ਤੂੰ ਉਸ ਨੂੰ ਹਰੀ ਲਕੀਰ ਲਵਾਉਣ ਲਈ ਮਜਬੂਰ ਕਰੀਂ।

ਹਰਾ : ਮੈਂ ਤਾਂ ਕਦੇ ਕਿਸੇ ਨੂੰ ਆਪਣੇ ਕਿਸੇ ਹਿਤ ਵਾਸਤੇ ਕਿਹਾ ਤਕ ਨਹੀਂ, ਉਸ ਨੂੰ ਮਜਬੂਰ ਕਿਸ ਤਰ੍ਹਾਂ ਕਰਾਂਗਾ ?

ਹਰਾ ਸੌਦਾਗਰ : ਉਸ ਨੂੰ ਮਜਬੂਰ ਤੂੰ ਕਿਸੇ ਆਪਣੇ ਹਿਤ ਵਾਸਤੇ ਨਹੀਂ ਸਗੋਂ ਪਾਪੀ ਨੂੰ ਸੁਧਾਰਨ ਵਾਸਤੇ ਉਸ ਦੇ ਫ਼ਾਇਦੇ ਲਈ ਕਰੇਂਗਾ।

ਹਰਾ : ਜੇ ਲਕੀਰ ਲਗਾਉਣ ਨਾਲ ਉਸ ਦੇ ਪਾਪ ਧੋਤੇ ਜਾ ਸਕਦੇ ਨੇ ਤਾਂ ਅਸੀਂ ਪਹਿਲਾਂ ਹੀ ਸੋਚ ਰਹੇ ਸਾਂ ਕਿ ਲਾਲ ਉਸ ਨੂੰ ਲਾਲ ਲਕੀਰ ਲਵਾਉਣ ਲਈ ਕਹੇਗਾ। ਲਾਲ ਸੌਦਾਗਰ ਨੇ ਹੁਣੇ ਹੁਣੇ ਉਸ ਨੂੰ ਇਹੋ ਰਾਹ ਦਿਖਾਇਆ ਏ।

ਹਰਾ ਸੌਦਾਗਰ : (ਗੁੱਸੇ ਨਾਲ) ਲਾਲ ਉਸ ਨੂੰ ਲਾਲ ਲਕੀਰ ਲਵਾਉਣ ਲਈ ਕਹੇਗਾ, ਹਰੇ, ਸ਼ਾਇਦ ਤੂੰ ਨਹੀਂ ਸਮਝ ਸਕਦਾ ਕਿ ਇਹ ਕਹਿਕੇ ਤੂੰ ਕਿਡੀ

ਵਡੀ ਗੁਸਤਾਖੀ ਕੀਤੀ ਹੈ। ਹਰੀਆਂ ਲਕੀਰਾਂ ਦਾ ਦੇਵਤਾ ਤੇਰੇ ਨਾਲ ਨਰਾਜ਼ ਹੋ ਚੁੱਕਾ ਹੋਵੇਗਾ, ਉਹ ਤੈਨੂੰ ਤਬਾਹ ਕਰ ਦੇਵੇਗਾ।

ਹਰਾ : ਮੇਰੇ ਕੋਲੋਂ ਭੁੱਲ ਹੋ ਗਈ ਏ ਹਰੀਆਂ ਲਕੀਰਾਂ ਦੇ ਦੇਵਤਾ, ਮੈਨੂੰ ਨਾ ਸਮਝ ਇਨਸਾਨ ਸਮਝ ਕੇ ਮਾਫ਼ ਕਰ ਦੇਵੀਂ।

ਹਰਾ ਸੌਦਾਗਰ : ਜੇਕਰ ਤੂੰ ਚਾਹੁੰਦਾ ਏਂ ਕਿ ਹਰੀਆਂ ਲਕੀਰਾਂ ਦਾ ਦੇਵਤਾ ਤੈਨੂੰ ਮਾਫ਼ ਕਰੇ, ਤਾਂ ਤੂੰ ਉਸ ਪਾਪੀ ਨੂੰ ਹਰੀ ਲਕੀਰ ਲਵਾਉਣ ਵਾਸਤੇ ਮਜਬੂਰ ਕਰ, ਇਹੋ ਤੇਰਾ ਪਰਾਸ਼ਚਿਤ ਹੋਵੇਗਾ।

ਹਰਾ : ਹਰੇ ਸੌਦਾਗਰ, ਮੈਂ ਹਰੀਆਂ ਲਕੀਰਾਂ ਦੇ ਦੇਵਤਾ ਨੂੰ ਰਾਜ਼ੀ ਕਰਨ ਲਈ ਇੰਜ ਹੀ ਕਰਾਂਗਾ।

ਹਰਾ ਚੇਲਾ : ਹਾਂ, ਇਹ ਹੋਈ ਨਾ ਗੱਲ, ਹਰੇ ਸੌਦਾਗਰ ਜੀ ਤਾਂ ਬਹੁਤ ਮਾਅਰਕੇ ਦੀ ਚੀਜ਼ ਨੇ। ਵੱਡੇ ਵੱਡੇ ਪਾਪਾਂ ਦਾ ਇਲਾਜ ਮਿੰਟਾਂ ਸਕਿੰਟਾਂ ਵਿਚ ਕਰ ਦੇਂਦੇ ਨੇ। ਕਮਾਲ ਓ ਸੌਦਾਗਰ ਜੀ ਕਮਾਲ ਓ।

ਹਰਾ ਸੌਦਾਗਰ : ਹੁਣ ਅਸੀਂ ਚਲੀਏ, ਉਸ ਸਿਰਫਿਰੇ ਨੌਜਵਾਨ ਨੂੰ ਲੱਭੀਏ, ਉਸ ਉਤੇ ਆਪਣੀ ਲਕੀਰ ਲਾਈਏ, ਤੇ ਆਪਣੀ ਤਾਕਤ ਵਧਾਈਏ।

ਹਰਾ ਚੇਲਾ : ਹਾਂ ਜਨਾਬ ਆਪਣੀ ਤਾਕਤ ਵਧਾਈਏ।

(ਹਰਾ ਸੌਦਾਗਰ ਅਤੇ ਹਰਾ ਚੇਲਾ ਚਲੇ ਜਾਂਦੇ ਹਨ)

ਹਰਾ : ਲਾਲ, ਇਹ ਅਜੀਬ ਉਲਝਣ ਆ ਪਈ ਏ ਜਿਸ ਨੂੰ ਤੂੰ ਲਾਲ ਲਕੀਰ ਲਵਾਉਣ ਵਾਸਤੇ ਕਹੇਂਗਾ, ਉਸੇ ਨੂੰ ਮੈਂ ਹਰੀ ਲਕੀਰ ਲਵਾਉਣ ਲਈ ਮਜਬੂਰ ਕਰਾਂਗਾ।

ਲਾਲ : ਨੌਜਵਾਨ ਆ ਰਿਹਾ ਏ।

ਹਰਾ : ਤੂੰ ਮੈਨੂੰ ਇਹ ਦੱਸ ਇਹ ਨੌਜਵਾਨ ਕਿਹੋ ਜਿਹਾ ਲਗਦਾ ਏ ?

ਲਾਲ : ਨੌਜਵਾਨ ਨੇ ਚਿੱਟੇ ਰੰਗ ਦੀ ਪੋਸ਼ਾਕ ਪਾਈ ਹੋਈ ਏ ਅਤੇ ਉਤੇ ਚਿੱਟੀ ਸ਼ਾਲ ਲਈ ਹੋਈ ਹੈ, ਚਿਹਰਾ ਅਜਿਹਾ ਸੋਹਣਾ ਕਿ ਵੇਖਦਿਆਂ ਭੁੱਖ ਲਹਿੰਦੀ ਹੈ। ਤੂੰ ਹੁਣ ਉਸ ਨੂੰ ਦੇਖ ਸਕਦਾ ਏ ਨਾ ?

ਹਰਾ : ਹਾਂ, ਮੈਂ ਇਸ ਸੋਹਣੇ ਬਦਕਿਸਮਤ ਗੁਮਰਾਹ ਨੂੰ ਦੇਖ ਸਕਦਾ ਹਾਂ।

ਲਾਲ : ਲੈ, ਉਹ ਆ ਹੀ ਗਿਆ, ਤੂੰ ਹੀ ਉਸ ਨਾਲ ਗੱਲ ਸ਼ੁਰੂ ਕਰ।

(ਨੌਜਵਾਨ ਪਰਵੇਸ਼ ਕਰਦਾ ਹੈ)

ਹਰਾ : ਏ ਚਿੱਟੀ ਪੋਸ਼ਾਕ ਵਾਲੇ ਸੋਹਣੇ ਪਾਪੀ, ਰੁਕ ਜਾ।

ਨੌਜਵਾਨ : ਸੋਹਣਾ ਵੀ ਕਹਿਨਾ ਏਂ ਤੇ ਪਾਪੀ ਵੀ, ਗੱਲ ਕੁੱਝ ਸਮਝ ਵਿਚ ਨਹੀਂ ਆਈ।

ਹਰਾ : ਦੇਖਣ ਵਿਚ ਤੂੰ ਬਹੁਤ ਸੋਹਣਾ, ਕਿਸੇ ਥਾਂ ਦਾ ਰਾਜ ਕੁਮਾਰ ਦਿੱਸਦਾ ਏਂ। ਪਰ......



ਨੌਜਵਾਨ : ਪਰ ਮੈਨੂੰ ਤਾਂ ਜਾਪਦਾ ਏ ਤੇਰੀਆਂ ਅੱਖਾਂ ਦੀ ਜੋਤੀ ਨਹੀਂ ਏ। ਫਿਰ ਤੂੰ ਇਹ ਸਭ ਕਿਸ ਤਰ੍ਹਾਂ ਦੇਖ ਸਕਦਾ ਏਂ ?

ਲਾਲ : ਜਿਸ ਤਰ੍ਹਾਂ ਮੈਂ ਲੰਗੜਾ ਹੋ ਕੇ ਵੀ ਚੱਲ ਸਕਦਾ ਹਾਂ (ਤੁਰ ਕੇ ਦਿਖਾਂਦਾ ਹੈ) ਉਸ ਤਰ੍ਹਾਂ ਇਹ ਅੰਨ੍ਹਾ ਹੋ ਕੇ ਵੀ ਦੇਖ ਸਕਦਾ ਹੈ।

ਨੌਜਵਾਨ : ਫਿਰ ਤੂੰ ਮੈਨੂੰ ਪਾਪੀ ਕਿਉਂ ਕਿਹਾ ?

ਹਰਾ : ਇਹ ਸਾਨੂੰ ਸਾਡੇ ਸੌਦਾਗਰਾਂ ਨੇ ਦੱਸਿਆ ਹੈ।

ਨੌਜਵਾਨ : ਇਸਦਾ ਮਤਲਬ ਇਹ ਗੱਲ ਤੁਸੀਂ ਆਪਣੇ ਸੌਦਾਗਰਾਂ ਦੀਆਂ ਅੱਖਾਂ ਨਾਲ ਦੇਖ ਰਹੇ ਹੋ।

ਹਰਾ : ਹਰੀਆਂ ਲਕੀਰਾਂ ਦੇ ਸੌਦਾਗਰ ਨੇ ਦੱਸਿਆ ਏ ਕਿ ਤੂੰ ਪਾਪੀ ਏਂ ਅਤੇ ਆਪਣੇ ਪਾਪ ਨੂੰ ਇਸ ਧਰਤੀ ਤੇ ਫੈਲਾਉਣਾ ਚਾਹੁੰਦਾ ਏਂ।

ਲਾਲ : ਮੇਰੇ ਸੌਦਾਗਰ ਨੇ ਕਿਹਾ ਏ, ਤੂੰ ਪਾਪੀ ਸ਼ੈਤਾਨ ਏਂ

ਨੌਜਵਾਨ : ਮੈਨੂੰ ਏਡੇ ਵੱਡੇ ਵੱਡੇ ਰੁਤਬੇ ਦੇਣ ਦਾ ਕਾਰਨ?

ਲਾਲ : ਤੇਰੇ ਉਤੇ ਕੋਈ ਲਕੀਰ ਨਹੀਂ।

ਹਰਾ : ਇਸ ਧਰਤੀ ਤੇ ਜੋ ਵੀ ਇਨਸਾਨ ਏ ਉਸ ਨੂੰ ਕਿਸੇ ਨਾ ਕਿਸੇ ਰੰਗ ਦੀ ਲਕੀਰ ਜ਼ਰੂਰ ਲਾਉਣੀ ਚਾਹੀਦੀ ਹੈ।

ਲਾਲ : ਲਕੀਰਾਂ ਹੀ ਮਨੁੱਖ ਨੂੰ ਇਨਸਾਨ ਬਣਾਉਂਦੀਆਂ ਹਨ। ਸੋ ਤੂੰ ਆਪਣੇ ਉਤੇ ਲਾਲ ਲਕੀਰ ਲਾ ਲੈ।

ਨੌਜਵਾਨ : ਕੀ ਕੋਈ ਮਨੁੱਖ ਬਿਨਾਂ ਲਕੀਰ ਦੇ ਇਨਸਾਨ ਨਹੀਂ ਬਣ ਸਕਦਾ।

ਹਰਾ : ਬਿਲਕੁਲ ਨਹੀਂ।

ਨੌਜਵਾਨ : ਇਕ ਦੂਜੇ ਦੇ ਸਹਾਰੇ ਦੇਖਣ ਅਤੇ ਤੁਰਨ ਵਾਲਿਓ, ਤੁਸੀਂ ਮੈਨੂੰ ਕਦੀ ਲਾਲ ਲਕੀਰ ਲਾਉਣ ਵਾਸਤੇ ਕਹਿੰਦੇ ਓ ਕਦੇ ਹਰੀ ਲਕੀਰ, ਮੈਨੂੰ ਜਾਪਦਾ ਏ ਇਸ ਗੱਲ ਵਿਚ ਤੁਸੀਂ ਦੋਵੇਂ ਇਕਠੇ ਨਹੀਂ।

ਲਾਲ : ਅਸੀਂ ਇਹ ਕਹਿਕੇ ਆਪੋ ਆਪਣਾ ਫ਼ਰਜ਼ ਨਿਭਾ ਰਹੇ ਹਾਂ। ਮੇਰਾ ਫ਼ਰਜ਼ ਏ ਮੈਂ ਲਾਲ ਲਕੀਰਾਂ ਦੀ ਸ਼ਕਤੀ ਵਧਾਵਾਂ।

ਹਰਾ : ਮੇਰਾ ਫ਼ਰਜ਼ ਏ ਮੈਂ ਹਰੀਆਂ ਲਕੀਰਾਂ ਦੀ ਤਾਕਤ ਵਧਾਵਾਂ।

ਆਵਾਜ਼ : ਲਾਲ ਲਕੀਰਾਂ ਦੇ ਸੌਦਾਗਰ ਆ ਰਹੇ ਹਨ। ਲਾਲ ਲਕੀਰਾਂ ਆਪਣੇ ਸਿਰ ਸ਼ਰਧਾ ਨਾਲ ਝੁਕਾ ਲੈਣ।

(ਲਾਲ ਸੌਦਾਗਰ ਅਤੇ ਲਾਲ ਚੇਲਾ ਪ੍ਰਵੇਸ਼ ਕਰਦੇ ਹਨ)

ਲਾਲ ਸੌਦਾਗਰ : ਗੁਮਰਾਹ ਨੌਜਵਾਨ......

ਨੌਜਵਾਨ : ਗੁਮਰਾਹ ? ਮੈਂ ਤੇ ਰਾਹ ਬਾਹ ਜਾਕੇ ਰੰਗ-ਬਰੰਗੀ ਦੁਨੀਆਂ ਦੇਖ ਰਿਹਾ ਹਾਂ।

ਲਾਲ ਸੌਦਾਗਰ : ਰੰਗ-ਬਰੰਗੀ ਦੁਨੀਆਂ ਦੇਖ ਰਿਹਾ ਏਂ ? ਪਰ ਤੇਰੇ ਆਪਣੇ ਤੇ ਕੋਈ ਰੰਗ ਨਹੀਂ ?

ਨੌਜਵਾਨ : ਕੀ ਮਤਲਬ ?

ਲਾਲ ਸੌਦਾਗਰ : ਮੇਰਾ ਮਤਲਬ ਤੇਰੇ ਤੇ ਕੋਈ ਲਕੀਰ ਕਿਉਂ ਨਹੀਂ ? ਤੂੰ ਜਿਸ ਜਗ੍ਹਾ ਤੋਂ ਆਇਆ ਏ ਉਥੇ ਇਨਸਾਨਾਂ ਤੇ ਲਕੀਰਾਂ ਨਹੀਂ ?

ਨੌਜਵਾਨ : ਉਥੇ ਦੇ ਲੋਕਾਂ ਤੇ ਵੀ ਲਕੀਰਾਂ ਹਨ, ਪਰ ਮੈਂ ਉਹਨਾਂ ਵਰਗਾ ਬਣਨਾ ਨਹੀਂ ਚਾਹੁੰਦਾ ।

ਲਾਲ ਸੌਦਾਗਰ : ਤੂੰ ਇਹ ਗੱਲ ਇਸ ਕਰਕੇ ਕਹੀ ਕਿਉਂਕਿ ਅਜੇ ਤੇਰੇ ਤੇ ਕੋਈ ਲਕੀਰ ਨਹੀਂ, ਬਿਲਕੁਲ ਕੋਰੇ ਦਾ ਕੋਰਾ ਏਂ ।

ਨੌਜਵਾਨ : ਹਾਂ ਮੈਂ ਬਿਲਕੁਲ ਕੋਰਾ ਇਨਸਾਨ ਹਾਂ ।

ਲਾਲ ਸੌਦਾਗਰ : ਤਾਂ ਹੀ ਮੈਂ ਤੈਨੂੰ ਗੁਮਰਾਹ ਕਿਹਾ । ਸ਼ਾਇਦ ਤੂੰ ਨਹੀਂ ਜਾਣਦਾ ਕਿ ਜੇਕਰ ਤੇਰੇ ਤੇ ਕੋਈ ਲਕੀਰ ਨਹੀਂ ਲੱਗੇਗੀ ਤਾਂ ਇਸ ਧਰਤੀ ਤੇ ਤੇਰੇ ਮਨ ਨੂੰ ਕਦੇ ਸ਼ਾਂਤੀ ਨਹੀਂ ਮਿਲੇਗੀ ।

ਨੌਜਵਾਨ : ਇਸ ਦਾ ਮਤਲਬ ਤੁਹਾਡਾ ਮਨ ਤਾਂ ਬਿਲਕੁਲ ਸ਼ਾਂਤ ਰਹਿੰਦਾ ਹੋਵੇਗਾ।

ਲਾਲ ਸੌਦਾਗਰ : ਹਾਂ, ਹਾਂ ਬਿਲਕੁਲ ਸ਼ਾਂਤ । ਜਦ ਤੂੰ ਵੀ ਆਪਣੇ ਉੱਤੇ ਲਾਲ ਲਕੀਰ ਲਵਾ ਲਵੇਂਗਾ ਤਾਂ ਤੈਨੂੰ ਪਰਮਾਤਮਾ ਦੇ ਰਾਹ ਤੇ ਚਿਲਣਾ ਪਵੇਗਾ, ਉਸ ਰਾਹ ਤੇ ਚਲਕੇ ਤੂੰ ਆਪਣੇ ਦੋਵੇਂ ਜਹਾਨ ਸੁਧਾਰ ਲਵੇਂਗਾ ।

ਨੌਜਵਾਨ : ਲਾਲ ਪਰਮਾਤਮਾ ਦੇ ਰਾਹ ਕੀ ਹਨ ?

ਲਾਲ ਸੌਦਾਗਰ : ਇਹਨਾਂ ਰਸਤਿਆਂ ਦਾ ਗਿਆਨ ਤਾਂ ਵੱਡੇ ਵੱਡੇ ਗਰੰਥਾਂ ਵਿਚ ਬੜੇ ਵਿਸਥਾਰ ਨਾਲ ਦਿੱਤਾ ਹੋਇਆ ਹੈ । ਪਰ ਥੋੜੇ ਸ਼ਬਦਾਂ ਵਿਚ ਇੰਜ ਕਹਿਆ ਜਾ ਸਕਦਾ ਹੈ ਕਿ ਸੱਚ ਦੇ ਰਸਤੇ ਚੱਲਣਾ, ਕਿਸੇ ਜੀਵ ਨੂੰ ਦੁੱਖ ਨਾ ਦੇਣਾ, ਕਿਰਤ ਕਰਨਾ ਲਾਲ ਪਰਮਾਤਮਾ ਦੇ ਰਾਹ ਹਨ। ਇਸ ਗੱਲ ਦੀ ਰਤਾ ਵੀ ਚਿੰਤਾ ਨਾ ਕਰ ਜਦੋਂ ਤੇਰੇ ਤੇ ਅਸੀਂ ਲਾਲ ਲਕੀਰ ਲਾ ਦੇਵਾਂਗੇ ਤਾਂ ਚੇਲਾ ਇਹ ਸਭ ਗੱਲਾਂ ਤੈਨੂੰ ਵਿਸਥਾਰ ਨਾਲ ਦੱਸ ਦੇਵੇਗਾ ।

ਲਾਲ ਚੇਲਾ : ਦੱਸ ਕੀ ਅਸੀਂ ਤਾਂ ਸੁੱਖ ਨਾਲ ਸਾਰੀ ਦੀ ਸਾਰੀ ਗੱਲ ਘੋਟ ਘੋਟ ਪਿਆ ਦੇਵਾਂਗੇ ।

ਲਾਲ ਸੌਦਾਗਰ : ਤੇ ਨੌਜਵਾਨ ਹੁਣ ਤਿਆਰ ਹੋ ਚੁੱਕਾ ਏ ਨਾ, ਲਾਈਏ ਤੇਰੇ ਤੇ ਲਾਲ ਲਕੀਰ ?

ਲਾਲ ਚੇਲਾ : ਜਲਦੀ ਲਵਾ ਲੈ ਨਹੀਂ ਤਾਂ ਸੁੱਖ ਨਾਲ ਇਹ ਮੌਕਾ ਫਿਰ ਹੱਥ ਨਹੀਂ ਆਣਾ ।

ਆਵਾਜ਼ : ਹਰੀਆਂ ਲਕੀਰਾਂ ਦੇ ਸੌਦਾਗਰ ਆ ਰਹੇ ਹਨ । ਹਰੀਆਂ ਲਕੀਰਾਂ ਸ਼ਰਧਾ ਨਾਲ ਆਪਣੇ ਹੱਥ ਜੋੜ ਲੈਣ ।

ਲਾਲ ਚੇਲਾਂ : ਸੌਦਾਗਰ ਜੀ, ਇਹ ਸੁੱਖ ਨਾਲ ਕਿਧਰੇ ਕੰਮ ਵਿਚ ਘੜੰਮ ਪਾਉਣ ਆ



ਗਏ ਨੇ, ਕਿਤੇ ਇਸ ਤੇ ਆਪਣੀ ਭੈੜੀ ਲਕੀਰ ਹੀ ਨਾ ਲਾ ਦੇਣ ।

ਲਾਲ ਸੌਦਾਗਰ : ਬੇਵਕੂਫ, ਜੇਕਰ ਸ਼ਕਲ ਭੈੜੀ ਏ ਤਾਂ ਗੱਲ ਈ ਚੰਗੀ ਕਰ ਦਿਆ ਕਰ । ਇਸ ਨੌਜਵਾਨ ਤੇ ਅਸੀਂ ਲਾਲ ਲਕੀਰ ਹੀ ਲਾਵਾਂਗੇ ।

(ਹਰਾ ਸੌਦਾਗਰ ਅਤੇ ਹਰਾ ਚੇਲਾ ਪ੍ਰਵੇਸ਼ ਕਰਦੇ ਨੇ ।)

ਹਰਾ ਸੌਦਾਗਰ : ਹੇ ਪਾਪੀ ਨੌਜਵਾਨ, ਤੇਰੇ ਤੇ ਕੋਈ ਲਕੀਰ ਕਿਉਂ ਨਹੀਂ ?

ਨੌਜਵਾਨ : ਮੈਂ ਲਕੀਰ ਦੀ ਕਦੇ ਜ਼ਰੂਰਤ ਨਹੀਂ ਸਮਝੀ ।

ਹਰਾ ਸੌਦਾਗਰ : ਤਾਂ ਹੀ ਤੂੰ ਪਾਪੀ ਏਂ, ਜੇਕਰ ਤੂੰ ਆਪਣੇ ਤੇ ਕੋਈ ਲਕੀਰ ਨਾ ਲਵਾ ਕੇ ਆਪਣੇ ਪਾਪ ਨਾ ਧੋਵੇਂਗਾ ਤਾਂ ਨਰਕ ਦਾ ਭਾਗੀ ਹੋਵੇਂਗਾ । ਅਸੀਂ ਤੇਰੇ ਤੇ ਹਰੀ ਲਕੀਰ ਲਾ ਕੇ ਤੈਨੂੰ ਸਵਰਗ ਜਾਣ ਦਾ ਰਸਤਾ ਦੱਸਾਂਗੇ ।

ਲਾਲ ਸੌਦਾਗਰ : ਹਰੇ ਸੌਦਾਗਰ ਦੇਖ, ਅਸੀਂ ਇਸ ਨੌਜਵਾਨ ਨੂੰ ਪਹਿਲਾਂ ਮਿਲੇ ਹਾਂ ਅਤੇ ਇਸ ਨੂੰ ਲਾਲ ਪਰਮਾਤਮਾ ਬਾਰੇ ਰੌਸ਼ਨ ਕੀਤਾ ਹੈ । ਸੋ ਅਸੀਂ ਹੀ ਇਸ ਤੇ ਲਾਲ ਲਕੀਰ ਲਾਵਾਂਗੇ ।

ਨਜਵਾਨ : ਲਾਲ ਸੌਦਾਗਰ, ਮੈਨੂੰ ਇਹਨਾਂ ਦੀ ਗੱਲ ਤਾਂ ਸੁਨਣ ਦਿਓ । ਫੈਸਲਾ ਬਾਅਦ ਵਿਚ ਹੋ ਜਾਵੇਗਾ । ਹਾਂ ਤੇ ਹਰੇ ਸੌਦਾਗਰ, ਤੁਸੀਂ ਮੈਨੂੰ ਸਵਰਗ ਵਿਚ ਕਿਵੇਂ ਭੇਜੋਗੇ ?

ਹਰਾ ਸੌਦਾਗਰ : ਜਦੋਂ ਤੇਰੇ ਤੇ ਹਰੀ ਲਕੀਰ ਲੱਗ ਜਾਵੇਗੀ ਤੂੰ ਹਰੇ ਦੇਵਤਾ ਦੇ ਰਾਹ ਤੇ ਚਲੇਂਗਾ। ਇਸ ਤਰ੍ਹਾਂ ਤੂੰ ਆਪਣੇ ਆਪ ਸਵਰਗ ਦਾ ਹਿੱਸੇਦਾਰ ਹੋ ਜਾਵੇਂਗਾ। ਹਰੇ ਦੇਵਤਾ ਦੇ ਰਾਹ ਹਨ ਸਦਾ ਸੱਚ ਬੋਲਣਾ, ਕਿਸੇ ਨਾਲ ਵੈਰ ਵਿਰੋਧ ਨਾ ਰੱਖਣੀ, ਸਭ ਨੂੰ ਪਿਆਰ ਕਰਨਾ, ਅਤੇ ਹਰੇ ਦੇਵਤਾ ਦਾ ਜਾਪ ਜਪਣਾ। ਸਵਰਗ ਵਿਚ ਜਾਣ ਦਾ ਇਹ ਸਭ ਤੋਂ ਸੌਖਾ ਤਰੀਕਾ ਹੈ ।

ਹਰਾ ਚੇਲਾ : ਵੱਡੀ ਗੱਲ ਕਹੀ ਜੇ ਸੌਦਾਗਰ ਜੀ, ਵੱਡੀ ਚਿੰਤਾ ਨਾ ਕਰੋ । ਬਾਕੀ ਸਭ ਕੁਝ ਇਸ ਨੂੰ ਮੈਂ ਆਪਣੇ ਆਪ ਸਮਝਾ ਦੇਵਾਂਗਾ । ਤੁਸੀਂ ਇਸ ਤੇ ਹਰੀ ਲਕੀਰ ਲਾਉਣ ਦੀ ਰਸਮ ਅਦਾ ਕਰੋ ।

ਹਰਾ ਸੌਦਾਗਰ : ਹਾਂ, ਇਹ ਠੀਕ ਏ, ਇਸ ਤੇ ਅਸੀਂ ਹਰੀ ਲਕੀਰ ਲਾਉਣ ਦੀ ਰਸਮ ਅਦਾ ਕਰਾਂਗੇ ।

ਲਾਲ ਸੌਦਾਗਰ : ਹਰੇ ਸੌਦਾਗਰ, ਅਸੀਂ ਤੈਨੂੰ ਪਹਿਲਾਂ ਹੀ ਕਹਿ ਚੁੱਕੇ ਹਾਂ ਕਿ ਅਸੀਂ ਇਸ ਤੇ ਲਾਲ ਲਕੀਰ ਲਾਵਾਂਗੇ ।

ਹਰਾ ਸੌਦਾਗਰ : ਤੁਸੀਂ ਜੋ ਕਹਿ ਦਿੱਤਾ ਏ ਉਹ ਕਾਨੂੰਨ ਤਾਂ ਨਹੀਂ ਬਣ ਗਿਆ । ਅਸੀਂ ਇਸ ਉਤੇ ਹਰੀ ਲਕੀਰ ਹੀ ਲਾਵਾਂਗੇ ।

ਲਾਲ ਸੌਦਾਗਰ : ਗੱਲ ਨੂੰ ਜਿਆਦਾ ਨਾ ਵਧਾ, ਅਸੀਂ ਇਸ ਤੇ ਲਾਲ ਲਕੀਰ ਹੀ ਲਾਵਾਂਗੇ ।

ਹਰਾ ਨੌਜਵਾਨ ! ਨੌਜਵਾਨ ਨੂੰ ਸਾਡੇ ਦੇਵਤਾ ਦਾ ਰਾਹ ਪਸੰਦ ਆਇਆ ਏ । ਅਸੀਂ ਇਸ

ਤੇ ਹਰੀ ਲਕੀਰ ਹੀ ਲਾਵਾਂਗੇ ।

ਲਾਲ ਸੌਦਾਗਰ : ਇਸ ਨੂੰ ਸਾਡੇ ਪਰਮਾਤਮਾ ਦਾ ਰਾਹ ਚੰਗਾ ਲੱਗਾ ਹੈ, ਅਸੀਂ ਇਸ ਤੇ ਲਾਲ ਲਕੀਰ ਹੀ ਲਾਵਾਂਗੇ ।

ਹਰਾ ਸੌਦਾਗਰ : ਅਸੀਂ ਹਰੀ ਲਕੀਰ ਹੀ ਲਾਵਾਂਗੇ ।

ਲਾਲ ਸੌਦਾਗਰ : ਅਸੀਂ ਲਾਲ ਲਕੀਰ ਹੀ ਲਾਵਾਂਗੇ ।

ਹਰਾ ਚੇਲਾ : ਹਰੀ ਲਕੀਰ ਹੀ ਲਾਵਾਂਗੇ ।

ਲਾਲ ਚੇਲਾ : ਲਾਲ ਲਕੀਰ ਹੀ ਲਾਵਾਂਗੇ ।

ਹਰਾ ਚੇਲਾ : ਹਰੀ ਲਕੀਰ । ..

ਲਾਲਾ ਚੇਲਾ : ਲਾਲ ਲਕੀਰ ।...

ਨੌਦਵਾਨ : ਤੁਸੀਂ ਸਾਰੇ ਰੌਲਾ ਬੰਦ ਕਰੋ । ਮੈਂ ਕੋਈ ਲਕੀਰ ਨਹੀਂ ਲਾਵਾਉਣੀ ਕਿਉਂਕਿ ਲਕੀਰ ਤੋਂ ਬਿਨਾਂ ਹੀ ਮੈਂ ਉਸ ਰਸਤੇ ਤੇ ਚਲਣ ਦੀ ਕੋਸ਼ਿਸ਼ ਕਰਦਾ ਹਾਂ ਜੋ ਤੁਹਾਡੇ ਦੇਵਤਾ ਤੇ ਪਰਮਾਤਮਾ ਦੇ ਰਾਹ ਹਨ, ਇਸ ਲਈ ਮੈਨੂੰ ਕਿਸੇ ਵੀ ਲਕੀਜ ਦੀ ਜ਼ਰੂਰਤ ਨਹੀਂ ।

ਲਾਲ ਸੌਦਾਗਰ : ਜ਼ਰੂਰਤ ਹੈ । ਅਸੀਂ ਤੇਰੇ ਤੇ ਲਾਲ ਲਕੀਰ ਜ਼ਰੂਰ ਲਾਵਾਂਗੇ ।

ਹਰਾ ਸੌਦਾਗਰ : ਤੇਰੇ ਪਾਪ ਧੋਣਾ ਮੇਰਾ ਫਰਜ਼ ਹੈ । ਮੈਂ ਤੇਰੇ ਤੇ ਹਰੀ ਲਕੀਰ ਜ਼ਰੂਰ ਲਾਵਾਂਗਾ

ਲਾਲ ਸੌਦਾਗਰ : ਹਰੇ ਸੌਦਾਗਰ ਤੂੰ ਚੁਪ ਕਰ ਜਾ, ਨਹੀਂ ਤਾਂ ਬਹੁਤ ਬੁਰਾ ਹੋਵੇਗਾ ।

ਹਰਾ ਸੌਦਾਗਰ : ਤੂੰ ਸ਼ਾਇਦ ਮੇਰੀ ਤਾਕਤ ਨੂੰ ਨਹੀਂ ਜਾਣਦਾ, ਮੇਰੇ ਇਸ਼ਾਰੇ ਤੇ ਹਰੀਆਂ ਲਕੀਰਾਂ ਤੁਹਾਡਾ ਸਭ ਕੁਝ ਤਬਾਹ ਕਰ ਦੇਣਗੀਆਂ ।

ਲਾਲ ਸੌਦਾਗਰ : ਮੈਨੂੰ ਚੁਣੌਤੀ ਨਾ ਦੇ, ਤੁਹਾਡਾ ਸਭ ਕੁਝ ਗਰਕ ਕਰ ਦਿਆਂਗਾ ।

ਨੌਜਵਾਨ : ਵਾਹ ! ਵਾਹ ! ਲਕੀਰਾਂ ਦੇ ਸੌਦਾਗਰੋ, ਲੋਕਾਂ ਨੂੰ ਸੱਚ, ਭਾਈਚਾਰੇ ਅਤੇ ਸ਼ਾਂਤੀ ਦਾ ਰਸਤਾ ਦਸਦੇ ਹੋ ਪਰ ਤੁਹਾਡੇ ਆਪਣੇ ਅੰਦਰ ਝੂਠ, ਨਫਰਤ ਅਤੇ ਅਸ਼ਾਂਤੀ ਦਾ ਭੰਡਾਰ ਹੈ ।

ਲਾਲ ਸੌਦਾਗਰ : ਇਸ ਨੇ ਸਾਡੀ ਅਤੇ ਸਾਡੇ ਪਰਮਾਤਮਾ ਦੀ ਤੌਹੀਨ ਕੀਤੀ ਹੈ, ਇਸ ਨੂੰ ਦਰਖਤ ਨਾਲ ਬੰਨ੍ਹ ਦਿਓ ।

ਹਰਾ ਸੌਦਾਗਰ : ਇਸ਼ ਨੇ ਸਾਡੀ ਅਤੇ ਸਾਡੇ ਦੇਵਤਾ ਦੀ ਬੇਅਦਬੀ ਕੀਤੀ ਹੈ, ਇਸ ਨੂੰ ਅਸੀਂ ਬੰਨ੍ਹਾਂਗੇ ।

ਲਾਲ ਸੌਦਾਗਰ : ਦੇਖੋ, ਇਹ ਤੌਹੀਨ ਸਾਡੇ ਦੋਹਾਂ ਦੀ ਕੀਤੀ ਹੈ, ਇਸ ਨੂੰ ਇਕ ਪਾਸਿਉਂ ਅਸੀਂ ਬੰਨ੍ਹਾਂਗੇ ਅਤੇ ਦੂਜੇ ਪਾਸਿਉਂ ਤੁਸੀਂ ਬੰਨ੍ਹ ਦਿਓ । ਇਸ ਨੂੰ ਪਾਪ ਦੀ ਸਜ਼ਾ ਮਿਲਣੀ ਹੀ ਚਾਹੀਦੀ ਹੈ । (ਚੇਲੇ ਨੂੰ) ਬੰਨ੍ਹ ਦੇ ਇਸ ਨੂੰ ।

ਹਰਾ ਸੌਦਾਗਰ : ਹਾਂ ਇਹ ਠੀਕ ਹੈ, (ਚੇਲੇ ਨੂੰ) ਬੰਨ੍ਹ ।

(ਲਾਲ ਚੇਲਾ ਅਤੇ ਹਰਾ ਚੇਲਾ ਨੌਜਵਾਨ ਨੂੰ ਦਰਖਤ ਨਾਲ ਬੰਨ੍ਹ ਦੇਂਦੇ ਹਨ ।)



ਲਾਲ ਸੌਦਾਗਰ : ਇਸ ਨੂੰ ਲਾਲ ਪਰਮਾਤਮਾ ਭਸਮ ਕਰ ਦੇਵੇਗਾ ।

ਹਰਾ ਸੌਦਾਗਰ : ਹਰਾ ਦੇਵਤਾ ਇਸ ਨੂੰ ਤਬਾਹ ਕਰ ਦੇਵੇਗਾ ।

ਨੌਜਵਾਨ : ਇੱਕ ਹੀ ਇਨਸਾਨ ਨੂੰ ਦੋ ਭਗਵਾਨ ਨਸ਼ਟ ਕਰਨਗੇ ?

(ਪਾਗਲ ਪਰਵੇਸ਼ ਕਰਦਾ ਹੈ)

ਪਾਗਲ : ਵਾਹ ਨੌਜਵਾਨ, ਤੇਰੇ ਤੇ ਕੋਈ ਲਕੀਰ ਨਹੀਂ ? ਮੇਰੇ ਤੇ ਵੀ ਕੋਈ ਲਕੀਰ ਨਹੀਂ ? ਪਰ ਤੇਰੇ ਸਰੀਰ ਤੇ ਜ਼ੰਜੀਰਾਂ ਕਿਉਂ ਹਨ ?

ਹਰਾ ਸੌਦਾਗਰ : ਉਸੇ ਤਰ੍ਹਾਂ ਜਿਸ ਤਰ੍ਹਾਂ ਤੇਰੇ ਦਿਮਾਗ ਤੇ ਜ਼ੰਜੀਰਾਂ ਹਨ ।

ਨੌਜਵਾਨ : ਸੌਦਾਗਰੋ, ਇਸ ਬਜ਼ੁਰਗ ਨੇ ਆਪਣੇ ਤੇ ਕੋਈ ਲਕੀਰ ਕਿਉਂ ਨਹੀਂ ਲਾਈ ?

ਲਾਲ ਸੌਦਾਗਰ : ਕਿਉਂਕਿ ਇਹ ਪਾਗਲ ਹੈ ।

ਹਰਾ ਸੌਦਾਗਰ : ਪਾਗਲ ਲਕੀਰਾਂ ਦੀ ਮਹੱਤਤਾ ਨਹੀਂ ਸਮਝਦੇ ।

ਪਾਗਲ : ਲਕੀਰਾਂ । ਸੌਦਾਗਰ ! ਮੇਰੇ ਤੇ ਕੋਈ ਲਕੀਰ ਨਾ ਲਾਉ, ਮੈਨੂੰ ਲਕੀਰਾਂ ਤੋਂ ਡਰ ਲਗਦਾ ਹੈ, ਮੇਰੇ ਤੇ ਕੋਈ ਲਕੀਰ ਨਾ ਲਾਉ, ਮੇਰੇ ਤੇ ਕੋਈ ਲਕੀਰ ਨਾ ਲਾਉ...

ਨੌਜਵਾਨ : ਏ ਬਜ਼ੁਰਗਵਾਰ, ਤੁਸੀਂ ਲਕੀਰਾਂ ਤੋਂ ਏਨਾ ਡਰਦੇ ਕਿਉਂ ਹੋ?

ਪਾਗਲ : ਇਹ ਮੈਂ ਨਹੀਂ ਜਾਣਦਾ, ਬਸ ਮੇਰੇ ਤੇ ਕੋਈ ਲਕੀਰ ਨਾ ਲਾਉ ।

ਲਾਲ ਸੌਦਾਗਰ : ਤੂੰ ਆਪਣੀ ਬਕਵਾਸ ਬੰਦ ਕਰ, ਨਹੀਂ ਤਾਂ ਤੇਰੇ ਤੇ ਅਸੀਂ ਲਾਲ ਲਕੀਰ ਲਾ ਦੇਵਾਂਗੇ ।

ਪਾਗਲ : ਕੁਝ ਨਹੀਂ ਬੋਲਾਂਗਾ । ਮੇਰੇ ਤੇ ਕੋਈ ਲਕੀਰ ਨਾ ਲਾਉ ।

ਹਰਾ ਸੌਦਾਗਰ : ਨਹੀਂ ਲਾਵਾਂਗੇ, ਤੂੰ ਚੁਪ ਕਰ ਜਾ, ਕੋਈ ਕੰਮ ਦੀ ਗਲ ਕਰਨ ਦੇ । ਹਾਂ ਤੇ ਲਾਲ ਸੌਦਾਗਰ, ਅਸੀਂ ਆਪਣੇ ਗੰਭੀਰ ਮਸਲੇ ਤੇ ਗੱਲ ਸ਼ੁਰੂ ਕਰਦੇ ਹਾਂ ।

ਲਾਲ ਸੌਦਾਗਰ : ਹਰੇ ਸੌਦਾਗਰ, ਅਸੀਂ ਇਹ ਫੈਸਲਾ ਕਰ ਚੁਕੇ ਹਾਂ ਕਿ ਅਸੀਂ ਹੀ ਇਸ ਨੌਜਵਾਨ ਤੇ ਲਾਲ ਲਕੀਰ ਲਾਵਾਂਗੇ ।

ਨੌਜਵਾਨ : ਕਮਾਲ ਹੈ, ਜਦ ਮੈਂ ਕਹਿ ਰਿਹਾ ਹਾਂ ਕਿ ਮੈਨੂੰ ਕਿਸੇ ਲਕੀਰ ਦੀ ਲੋੜ ਨਹੀਂ, ਫੇਰ ਵੀ ਤੁਸੀਂ ਮੇਰੇ ਤੇ ਲਕੀਰ ਦਾਗਣ ਲਈ ਫੈਸਲਾ ਆਪਣੇ ਆਪ ਕਰਦੇ ਜਾ ਰਹੇ ਹੋ ।

ਲਾਲ ਸੌਦਾਗਰ : ਇਸ ਵਿਚ ਤੇਰੇ ਕਹਿਣ ਜਾਂ ਨਾ ਕਹਿਣ ਤੇ ਕੋਈ ਫਰਕ ਨਹੀਂ ਪੈਂਦਾ, ਕਿਉਂਕਿ ਤੇਰੇ ਤੇ ਲਕੀਰ ਲਾਉਣਾ ਹੁਣ ਇਕ ਅਹਿਮ ਮਸਲਾ ਬਣ ਚੁਕਾ ਹੈ ।

ਹਰਾ ਸੌਦਾਗਰ : ਤੇਰੇ ਤੇ ਹਰੀ ਲਕੀਰ ਲਾਉਣਾ ਸਾਡੀ ਇਜ਼ਤ ਦਾ ਸਵਾਲ ਬਣ ਚੁੱਕਾ ਹੈ । (ਲਾਲ ਸੌਦਾਗਰ ਨੂੰ) ਹਾਂ ਤੇ ਸੌਦਾਗਰ, ਜੇਕਰ ਤੂੰ ਹਰੀ ਲਕੀਰ

ਲਾਉਣ ਵਿਚ ਕੋਈ ਅੜਿੱਕਾ ਪਾਇਆ ਤਾਂ ਬਹੁਤ ਖੂਨ ਖਰਾਬਾ ਹੋ ਜਾਵੇਗਾ ।

ਲਾਲ ਸੌਦਾਗਰ : ਖੂਨ ਖਰਾਬੇ ਤੋਂ ਮੈਂ ਨਹੀਂ ਡਰਦਾ, ਸਭ ਲਾਲ ਲਕੀਰਾਂ ਆਪਣੀ ਇਜ਼ਤ ਮਾਨ ਦੀ ਖਾਤਿਰ ਮਾਰਨ ਮਰਨ ਲਈ ਬਿਲਕੁਲ ਤਿਆਰ ਹਨ ।

ਨੌਜਵਾਨ : ਸੁਣੋ ਜੇਕਰ ਤੁਸੀਂ ਮੇਰੇ ਤੇ ਲਕੀਰ ਜ਼ਰੂਰ ਲਾਉਣੀ ਹੈ, ਤਾਂ ਮੈਂ ਤੁਹਾਨੂੰ ਇਸਦਾ ਇਕ ਹਲ ਦਸ ਸਕਦਾ ਹਾਂ ।

ਲਾਲ ਸੌਦਾਗਰ : ਹਾਂ ਦਸ ਕੀ ਹਲ ਹੈ ਤੇਰੇ ਪਾਸ ?

ਨੌਜਵਾਨ : ਮੇਰੇ ਤੇ ਤੁਸੀਂ ਦੋਵੇਂ ਆਪੋ ਆਪਣੀਆਂ ਲਕੀਰਾਂ ਲਾ ਦਿਉ, ਇਸ ਤਰ੍ਹਾਂ ਖੂਨ ਖਰਾਬਾ ਤੇ ਨਹੀਂ ਹੋਵੇਗਾ ।

ਲਾਲ ਚੇਲਾ : ਸੁੱਖ ਨਾਲ ਗੱਲ ਤਾਂ ਚੰਗੀ ਕੀਤੀ ਏ ।

ਹਰਾ ਚੇਲਾ : ਕਮਾਲ ਦੀ ਸਲਾਹ ਦਿੱਤੀ ਏ ਨੌਜਵਾਨ ਨੇ ।

ਹਰਾ ਸੌਦਾਗਰ : ਬਕਵਾਸ ਬੰਦ ਕਰ । ਜਿਹੜਾ ਬੰਦਾ ਵੀ ਹੁੰਦਾ ਤੇ ਜ਼ਨਾਨੀ ਵੀ ਉਹ ਦੋਹਾਂ ਵਿਚੋਂ ਕੁਝ ਵੀ ਨਹੀਂ ਹੁੰਦਾ ।

ਲਾਲ ਸੌਦਾਗਰ : ਸੋ ਅਸੀਂ ਇਸ ਨੂੰ ਬਚਾਉਣ ਲਈ ਇਸ ਉਤੇ ਲਾਲ ਲਕੀਰ ਹੀ ਲਾਵਾਂਗੇ ।

ਨੌਜਵਾਨ : ਐ ਲਕੀਰਾਂ ਦੇ ਸੌਦਾਗਰੋ, ਅਜਿਹੀ ਹੋਛੀ ਗੱਲ ਕਰਕੇ ਤੁਸੀਂ ਆਪਣੇ ਆਪ ਨੂੰ ਬਹੁਤ ਛੋਟਾ ਕਰ ਦਿੱਤਾ ਹੈ । ਤੁਸੀਂ ਹੀ ਲੋਕਾਂ ਦੇ ਦਿਲਾਂ ਤੋਂ ਪਰਮਾਤਮਾ ਅਤੇ ਦੇਵਤਿਆਂ ਦਾ ਵਿਸ਼ਵਾਸ ਚੁੱਕ ਰਹੇ ਹੋ ।

ਲਾਲ ਸੌਦਾਗਰ : ਤੂੰ ਬਹੁਤ ਬਕਵਾਸ ਕਰਨ ਲਗ ਪਿਆ ਹੈਂ, ਅਸੀਂ ਤੇਰੀ ਆਵਾਜ਼ ਬੰਦ ਕਰ ਦੇਵਾਂਗੇ ।

ਹਰਾ ਸੌਦਾਗਰ : ਇਸ ਨੇ ਫਿਰ ਸਾਡੇ ਦੇਵਤਾ ਦੀ ਤੌਹੀਨ ਕੀਤੀ ਹੈ, ਅਸੀਂ ਇਸ ਦੇ ਮੂੰਹ ਤੇ ਪੱਟੀ ਬੰਨ੍ਹ ਦੇਵਾਂਗੇ ਤਾਂ ਕਿ ਇਹ ਬੋਲ ਹੀ ਨਾ ਸਕੇ ।

ਲਾਲ ਸੌਦਾਗਰ : ਇਕ ਪੱਟੀ ਅਸੀਂ ਵੀ ਇਸ ਦੇ ਮੂੰਹ ਤੇ ਬੰਨ੍ਹਾਂਗੇ (ਚੇਲੇ ਨੂੰ) ਬੰਨ੍ਹ ਦੇ ਪੱਟੀ ।

(ਦੋਵੇਂ ਚੇਲੇ ਇਕ ਇਕ ਪੱਟੀ ਨੌਜਵਾਨ ਦੇ ਮੂੰਹ 'ਤੇ ਬੰਨ੍ਹ ਦੇਂਦੇ ਹਨ)

ਹਰਾ ਸੌਦਾਗਰ : ਹੁਣ ਇਹ ਪਾਪੀ ਬਕਵਾਸ ਤੇ ਨਹੀਂ ਕਰੇਗਾ ।

ਲਾਲ ਸੌਦਾਗਰ : ਪਰ ਸਾਡਾ ਮਸਲਾ ਤਾਂ ਉਥੇ ਦਾ ਉਥੇ ਹੀ ਹੈ ।

ਹਰਾ ਸੌਦਾਗਰ : ਮੇਰੇ ਫੈਸਲੇ ਅਨੁਸਾਰ ਅਸੀਂ ਆਪਣੀ ਹਰੀ ਲਕੀਰ ਹੀ ਇਸ ਨੌਜਵਾਨ ਤੇ ਲਾਵਾਂਗੇ ।

ਲਾਲ ਸੌਦਾਗਰ : ਸਾਡਾ ਫ਼ੈਸਲਾ ਵੀ ਇਸ 'ਤੇ ਲਾਲ ਲਕੀਰ ਲਾਉਣ ਦਾ ਹੈ (ਹਰੇ ਸੌਦਾਗਰ ਨੂੰ) ਦੇਖ, ਅਸੀਂ ਚਾਹੁੰਦੇ ਹਾਂ ਕਿ ਲਾਲ ਅਤੇ ਹਰੀਆਂ ਲਕੀਰਾਂ ਆਪਸ ਵਿਚ ਪਿਆਰ ਨਾਲ ਰਹਿਣ, ਇਸ ਪਿਆਰ ਨੂੰ ਬਰਕਰਾਰ ਰੱਖਣ



ਲਈ ਤੈਨੂੰ ਇਹ ਗੱਲ ਮੰਨ ਲੈਣੀ ਚਾਹੀਦੀ ਹੈ ਕਿ ਇਸ ਨੌਜਵਾਨ ਤੇ ਲਾਲ ਲਕੀਰ ਲੱਗੇ ।

ਹਰਾ ਸੌਦਾਗਰ : ਇਹ ਤਾਂ ਮੈਂ ਵੀ ਚਾਹੁੰਦਾ ਹਾਂ ਕਿ ਲਕੀਰਾਂ ਦਾ ਭਾਈਚਾਰਾ ਬਣਿਆ ਰਹੇ, ਸੋ ਤੂੰ ਇਸ ਨੌਜਵਾਨ ਤੇ ਆਪਣੀ ਲਕੀਰ ਲਾਉਣ ਦੀ ਅੜੀ ਛੱਡ ਦੇ ।

ਹਰਾ : (ਲਾਲ ਨੂੰ) ਲਾਲ, ਅਸੀਂ ਇਹਨਾਂ ਝਗੜਿਆਂ ਤੋਂ ਕੀ ਲੈਣਾ, ਚੱਲ ਅਸੀਂ ਇਥੋਂ ਚਲਦੇ ਹਾਂ ।

ਲਾਲ : ਠੀਕ ਹੈ (ਲਾਲ ਸੌਦਾਗਰ ਨੂੰ) ਸੌਦਾਗਰ, ਸਾਨੂੰ ਕੰਮ ਤੇ ਜਾਣ 'ਚ ਦੇਰੀ ਹੋ ਰਹੀ ਹੈ । ਇਜਾਜ਼ਤ ਦੇ, ਅਸੀਂ ਚਲਦੇ ਹਾਂ ।

ਹਰਾ : ਹਰੇ ਸੌਦਾਗਰ ਮੈਨੂੰ ਵੀ ਤੇਰੀ ਆਗਿਆ ਚਾਹੀਦੀ ਹੈ, ਰੋਜ਼ੀ ਕਮਾਉਣੀ ਹੈ ।

ਹਰਾ ਸੌਦਾਗਰ : ਇਥੇ ਲਕੀਰਾਂ ਦਾ ਏਡਾ ਗੰਭੀਰ ਮਸਲਾ ਬਣਿਆ ਹੋਇਆ ਹੈ, ਤੈਨੂੰ ਆਪਣੀ ਰੋਜ਼ੀ ਕਮਾਉਣ ਦੀ ਪਈ ਹੋਈ ਹੈ ।

ਲਾਲ ਸੌਦਾਗਰ : ਲਾਲ, ਤੂੰ ਤਾਂ ਸਮਝਦਾਰ ਇਨਸਾਨ ਹੈਂ, ਫਿਰ ਤੂੰ ਅਜਿਹੇ ਮੌਕੇ ਤੇ ਜਦੋਂ ਕਿ ਲਾਲ ਲਕੀਰਾਂ ਦੀ ਇਜ਼ਤ ਖਤਰੇ ਵਿਚ ਹੈ, ਕੰਮ ਤੇ ਜਾਣ ਦੀ ਗੱਲ ਕਿਸ ਤਰ੍ਹਾਂ ਸੋਚ ਲਈ ? ਲਾਲ ਲਕੀਰਾਂ ਦੀ ਇੱਜ਼ਤ ਨੂੰ ਬਰਕਰਾਰ ਰਖਣ ਲਈ ਅਸੀਂ ਚਾਹੇ ਜਿੰਨਾ ਵੀ ਸਮਾਂ ਚਾਹੇ ਕੰਮ ਤੇ ਨਾ ਜਾਈਏ, ਅਤੇ ਜਿੰਨੀ ਵੀ ਭੁੱਖ ਕੱਟਣੀ ਪਵੇ, ਕੱਟਣੀ ਚਾਹੀਦੀ ਹੈ, ਇਹੋ ਸਾਡਾ ਫ਼ਰਜ਼ ਹੈ । ਇਸੇ ਤਰ੍ਹਾਂ ਲਾਲ ਲਕੀਰਾਂ ਤਾਕਤਵਾਰ ਬਣਨਗੀਆਂ । ਹਾਂ ਸੱਚ, ਲਾਲ, ਤੂੰ ਲਕੀਰਾਂ ਦੀ ਤਾਕਤ ਹੈ, ਤੂੰ ਇਸ ਪਾਸੇ ਆ ਜਾ ।

ਲਾਲ : ਠੀਕ ਹੈ, ਮੈਂ ਆਉਂਦਾ ਹਾਂ, ਚੱਲ ਹਰੇ, ਚਲੀਏ ।

ਹਰਾ : ਹਾਂ, ਚਲਦੇ ਹਾਂ ।

ਹਰਾ ਸੌਦਾਗਰ : ਹਰੇ ਤੂੰ ਸਾਡੀ ਤਾਕਤ ਹੈ, ਤੂੰ ਇਧਰ ਆ ਜਾ ।

ਹਰਾ : ਚਲ ਲਾਲ, ਏਧਰ ਚਲੀਏ ।

ਲਾਲ ਸੌਦਾਗਰ : ਲਾਲ, ਏਧਰ ਆ ਜਾ ਨਹੀਂ ਤਾਂ ਤੇਰਾ ਲਾਲ ਪਰਮਾਤਮਾ ਤੇਰੇ ਨਾਲ ਨਾਰਾਜ਼ ਹੋ ਜਾਵੇਗਾ ।

ਹਰਾ ਸੌਦਾਗਰ : ਹਰੇ, ਤੈਨੂੰ ਏਧਰ ਆਉਣਾ ਪਵਗਾ, ਨਹੀਂ ਤਾਂ ਤੇਰਾ ਹਰਾ ਦੇਵਤਾ ਕਦੀ ਮਾਫ ਨਹੀਂ ਕਰੇਗਾ । ਤੈਨੂੰ ਨਰਕ ਵਿਚ ਜਾਣਾ ਪਵੇਗਾ ।

ਹਰਾ : ਲਾਲ ,ਚਲ ਹਰੇ ਸੌਦਾਗਰ ਵਲ ਚਲੀਏ, ਨਹੀਂ ਤਾਂ ਮੇਰਾ ਹਰਾ ਦੇਵਤਾ, ਨਰਕ ਵਿਚ ਭੇਜ ਦੇਵੇਗਾ ।

ਲਾਲ ਸੌਦਾਗਰ : ਲਾਲ ਏਧਰ ਹੀ ਆਉਣਾ ਪਵੇਗਾ ।

ਹਰਾ ਸੌਦਾਗਰ : ਹਰੇ, ਇਸ ਪਾਸੇ ਹੀ ਆਉਣਾ ਪਵੇਗਾ।

ਲਾਲ : ਸੌਦਾਗਰ, ਅਸੀਂ ਇਕ ਦੂਜੇ ਬਿਨਾ ਹਿੱਲ ਹੀ ਨਹੀਂ ਸਕਦੇ, ਫਿਰ ਅਸੀਂ ਦੋਵੇਂ ਪਾਸੇ ਕਿਵੇਂ ਜਾ ਸਕਦੇ ਹਾਂ ?

ਹਰਾ : ਤੁਸੀਂ ਚਾਹੋ ਤਾਂ ਅਸੀਂ ਵਿਚਕਾਰ ਖੜੇ ਹੋ ਜਾਂਦੇ ਹਾਂ।

ਹਰਾ ਸੌਦਾਗਰ : ਹਰੇ, ਤੂੰ ਲਾਲ ਨੂੰ ਛੱਡ ਕੇ ਇਸ ਪਾਸੇ ਆ ਜਾ।

ਹਰਾ : ਛੱਡ ਕੇ ਆ ਜਾਵਾਂ, ਮੈਂ ਇਸ ਦੀਆਂ ਲੱਤਾਂ ਵੱਢ ਕੇ, ਇਸ ਨੂੰ ਅਪਾਹਜ ਕਰਕੇ ਆ ਜਾਵਾਂ ?

ਲਾਲ ਸੌਦਾਗਰ : ਲਾਲ ਤੈਨੂੰ ਸਮਝਾ ਦਿੱਤਾ ਏ, ਹਰੇ ਨੂੰ ਛੱਡ ਕੇ ਏਧਰ ਆ ਜਾ।

ਲਾਲ : ਇਸਦੀਆਂ ਅੱਖਾਂ ਕੱਢ ਕੇ ਕਿਵੇਂ ਆ ਜਾਵਾਂ ? ਸੌਦਾਗਰੋ, ਦੇਖੋ ਮੈਂ ਭੈੜੀ ਤੋਂ ਬਿਨਾਂ ਕਿੰਨਾਂ ਤੇਜ਼ ਦੌੜ ਸਕਦਾ ਹਾਂ, ਮੈਨੂੰ ਕਦੀ ਠੇਡਾ ਨਹੀਂ ਲਗ ਸਕਦਾ (ਦੌੜ ਕੇ ਦਿਖਾਂਦੇ ਹੋਏ)

ਹਰਾ : ਦੇਖੋ ਅਹਿ ਕਿਡਾ ਸੋਹਣਾ ਬਾਗ ਹੈ, ਇਸ ਪਾਸੇ ਗਾੜੇ ਪੀਲੇ ਰੰਗ ਦੇ ਗੇਂਦੇ ਦੇ ਫੁੱਲ ਹਨ, ਓਧਰ ਸੁਰਖ ਗੁਲਾਬ ਅਤੇ ਉਹ ਦੂਰ ਗੁਲਮੋਹਰ ਦੇ ਦਰਖਤ ਹਨ ਅਤੇ ਉਹਨਾਂ ਦੇ ਅੱਗ ਵਰਗੇ ਰੰਗ ਦੇ ਫੁਲ। ਦੇਖੋ ਸੌਦਾਗਰੋ ਮੈਂ ਇਹ ਸਭ ਕੁਝ ਦੇਖ ਸਕਦਾ ਹਾਂ।

ਹਰਾ ਸੌਦਾਗਰ : ਹਰੇ, ਅਜਿਹੀਆਂ ਬੇਹੂਦਾ ਗੱਲਾਂ ਕਰਕੇ ਤੂੰ ਹਰੇ ਦੇਵਤਾ ਨੂੰ ਨਾਰਾਜ਼ ਕਰ ਦਿੱਤਾ ਹੈ, ਇਸ ਪਾਪ ਤੋਂ ਬੱਚ ਕੇ ਨਰਕ ਦਾ ਭਾਗੀ ਨਾ ਬਣ।

ਲਾਲ ਸੌਦਾਗਰ : ਲਾਲ, ਜੇਕਰ ਨਹੀਂ ਆਵੇਂਗਾ ਤਾਂ ਤੇਰੇ ਦੋਵੇਂ ਜਹਾਨ ਤਬਾਹ ਹੋ ਜਾਣਗੇ।

ਲਾਲ : ਸਾਨੂੰ ਆਪੋ ਆਪਣੇ ਸੌਦਾਗਰਾਂ ਦਾ ਕਹਿਣਾ...

ਹਰਾ : ਮੰਨਣਾ ਹੀ ਪਵੇਗਾ।

ਲਾਲ : ਅੱਛਾ ਹਰੇ, ਤੇਰਾ ਦੇਵਤਾ ਤੈਨੂੰ ਖੁਸ਼ ਰੱਖੇ।

ਹਰਾ : ਦੇਵਤਾ ਸ਼ਾਇਦ ਮੇਰੀ ਖੁਸ਼ੀ ਵਿਚ ਖੁਸ਼ ਨਹੀਂ, ਤਾਂ ਹੀ ਤੇਰੇ ਨਾਲੋਂ ਵਖ ਕਰ ਦਿਤਾ ਹੈ। ਸ਼ਾਇਦ ਇਮਤਿਹਾਨ ਲੈ ਰਿਹਾ ਹੈ। ਅੱਛਾ ਲਾਲ, ਪਰਮਾਤਮਾ ਤੈਨੂੰ ਮੇਰੇ ਤੋਂ ਅਲਗ ਜੀਉਣ ਦੀ ਹਿੰਮਤ ਬਖਸ਼ੇ (ਦੋਵੇਂ ਅਲਗ ਹੋ ਕੇ ਡਿਗਦੇ-ਢਹਿੰਦੇ ਆਪਣੇ ਸੌਦਾਗਰਾ ਵਲ ਚਲੇ ਜਾਂਦੇ ਹਨ। ਪਾਗਲ ਪਰਵੇਸ਼ ਕਰਦਾ ਹੈ)

ਪਾਗਲ : ਅਲਗ ਲਾਲ ਤੇ ਹਰਾ ਵੀ ਅਲਗ, ਕਿੱਡੀ ਅਜੀਬ ਗੱਲ ਹੋਈ ਏ, ਪਰ ਮੇਰੇ ਤੇ ਕਦੀ ਲਕੀਰ ਨਾ ਲਾਉਣਾ ਮੈਂ ਲਕੀਰਾਂ ਤੋਂ ਡਰਦਾ ਹਾਂ ਮੈਨੂੰ ਲਕੀਰਾਂ ਤੋਂ ਨਫਰਤ ਹੈ।

ਲਾਲ ਸੌਦਾਗਰ : ਤੂੰ ਬਕਵਾਸ ਬੰਦ ਕਰਦੇ, ਨਹੀਂ ਤੇ...

ਪਾਗਲ : ਨਹੀਂ ਤੇ ਮੇਰੇ ਤੇ ਲਕੀਰ ਲਾ ਦੇਵੋਗੇ, ਨਹੀਂ ਮੈਂ ਬਿਲਕੁਲ ਨਹੀਂ ਬੋਲਾਂਗਾ ਤੁਸੀਂ ਮੇਰੇ ਤੇ ਕੱਦੀ ਲਕੀਰ ਨਾ ਲਾਉਣਾ।



ਹਰਾ ਸੌਦਾਗਰ : ਨਹੀਂ ਲਾਵਾਂਗੇ। ਲਾਲ ਸੌਗਾਗਰ, ਇਸ ਗੱਲ ਨੂੰ ਕੰਨ ਖੋਲ੍ਹ ਕੇ ਸੁਣ ਲ। ਅਸੀਂ ਇਸ ਤੇ ਹਰੀ ਲਕੀਰ ਲਾਉਣ ਲਈ ਤਦ ਤਕ ਲੜਾਂਗੇ ਜਦ ਤਕ ਸਾਡੀਆਂ ਹਰੀਆਂ ਲਕੀਰਾਂ ਵਿਚ ਖੂਨ ਦਾ ਆਖਰੀ ਤੁਪਕਾ ਵੀ ਬਾਕੀ ਹੋਵੇਗਾ। ਅਸੀਂ ਇਸ ਜੰਗ ਨੂੰ ਜਿੱਤਣ ਲਈ ਖੂਨ ਦੇ ਦਰਿਆ ਬਹਾ ਦੇਵਾਂਗੇ।

ਲਾਲ ਸੌਦਾਗਰ : ਅਸੀਂ ਜੰਗ ਲਈ ਬਿਲਕੁਲ ਤਿਆਰ ਹਾਂ। ਜੰਗ ਹੀ ਨਹੀਂ ਸਗੋਂ ਅਸੀਂ ਤੁਹਾਡੇ ਨਾਲੋਂ ਆਪਣੀ ਧਰਤੀ ਵੀ ਅਲਗ ਕਰ ਲਵਾਂਗੇ। ਹੁਣ ਅਸੀਂ ਤੁਹਾਡੇ ਨਾਲ ਨਹੀਂ ਰਹਿ ਸਕਦੇ।

ਹਰਾ ਸੌਦਾਗਰ : ਹਰੀਆਂ ਲਕੀਰਾਂ ਨੂੰ ਤੁਹਾਡੇ ਨਾਲ ਨਫਰਤ ਹੋ ਗਈ ਹੈ, ਉਹ ਵੀ ਲਾਲ ਲਕੀਰਾਂ ਨਾਲ ਨਹੀਂ ਰਹਿਣਾ ਚਾਹੁੰਦੀਆਂ। ਅਸੀਂ ਧਰਤੀ ਦੀ ਇਸ ਵੰਡ ਲਈ ਬਿਲਕੁਲ ਰਾਜ਼ੀ ਹਾਂ।

ਹਰਾ : ਪਰ ਸੌਦਾਗਰੋ, ਇਸ ਧਰਤੀ ਦੀ ਵੰਡ ਕਿਵੇਂ ਹੋਏਗੀ ? ਇਸ ਧਰਤੀ ਤੇ ਲਾਲ ਤੇ ਹਰੀਆਂ ਲਕੀਰਾਂ ਘਿਉ ਖਿਚੜੀ ਵਾਂਗ ਇਕਠੀਆਂ ਰਹਿੰਦੀਆਂ ਹਨ।

ਹਰਾ ਸੌਦਾਗਰ : ਇਸ ਦਾ ਜਵਾਬ ਤਾਂ ਬਹੁਤ ਸੌਖਾ ਹੈ। ਇਸ ਜੰਗ ਵਿਚ ਜਿਥੇ ਹਰੀਆਂ ਲਕੀਰਾਂ ਦੀ ਜਿਤ ਹਵੇਗੀ, ਉਹ ਧਰਤੀ ਹਰੀਆਂ ਲਕੀਰਾਂ ਦੀ ਹੋ ਜਾਵੇਗੀ।

ਲਾਲ ਸੌਦਾਜਰ : ਜਿੱਥੇ ਲਾਲ ਲਕੀਰਾਂ ਜਿੱਤਣਗੀਆਂ ਉਸ ਧਰਤੀ ਤੇ ਲਾਲ ਲਕੀਰਾਂ ਦਾ ਰਾਜ ਹੋ ਜਾਵੇਗਾ।

ਹਰਾ : ਪਰ ਸੌਦਾਗਰੋ ਹਰੀਆਂ ਤੇ ਲਾਲ ਲਕੀਰਾਂ ਦਾ ਨਹੁੰ ਮਾਸ ਦਾ ਰਿਸ਼ਤਾ ਏ, ਇਹ ਅੱਡ ਕਿਵੇਂ ਹੋ ਸਕਦੀਆਂ ਹਨ ? ਹਰੀਆਂ ਅਤੇ ਲਾਲ ਲਕੀਰਾਂ ਸਰੀਰ ਦੇ ਦੋ ਮੁਖ ਅੰਗਾਂ ਵਾਂਗ ਹਨ, ਇਹ ਆਪਸ ਵਿਚ ਇਕ ਦੂਜੇ ਨੂੰ ਕਿਵੇਂ ਕੱਟ ਦੇਣਗੀਆਂ ? ਮੇਰੇ ਮੰਨਣ ਵਿਚ ਇਹ ਗੱਲ ਬਿਲਕੁਲ ਨਹੀਂ ਆਉਂਦੀ।

ਲਾਲ : ਸੌਦਾਗਰੋ, ਅਸੀਂ ਇਕ ਦੂਜੇ ਨਾਲ ਲੜਾਂਗੇ ? ਮੈਂ ਹਰੇ ਤੇ ਤਲਵਾਰ ਚੁੱਕਾਂਗਾ ?

ਹਰਾ : ਮੈਂ ਲਾਲ ਨੂੰ ਮਾਰਾਂਗਾ ?

ਲਾਲ : ਇਹ ਗੱਲ ਅਸੰਭਵ ਹੈ।

ਹਰਾ : ਇਹ ਗੱਲ ਹੋਣੀ ਨੂੰ ਕਦੇ ਮਨਜ਼ੂਰ ਹੋ ਨਹੀਂ ਸਕਦੀ।

ਹਰਾ ਸੌਦਾਗਰ : ਹਰੇ, ਜੇਕਰ ਤੂੰ ਚਾਹੁੰਦਾ ਹੈ ਕਿ ਹਰਾ ਦੇਵਤਾ ਤੇਰੇ ਤੇ ਕਹਿਰ ਨਾ ਕਰੇ ਤਾਂ ਲਾਲ ਵਿਰੁਧ ਤਲਵਾਰ ਚੁੱਕ ਲੈ

ਲਾਲ ਤੇ ਹਰਾ : ਇਸ ਦਾ ਮਤਲਬ ਸਾਨੂੰ ਤਲਵਾਰ ਚੁਕਣੀ ਹੀ ਪਵੇਗੀ।

ਲਾਲ : ਪਰ ਸਦਾਗਰ, ਇਕ ਵਾਰੀ ਮੈਂ ਹਰੇ ਨੂੰ ਮਿਲ ਲਵਾਂ, ਮੇਰਾ ਤੁਰਨ ਨੂੰ ਜੀ ਕਰਦਾ ਹੈ।

ਹਰਾ : ਸੌਦਾਗਰ ਮੈਂ ਲਾਲ ਨੂੰ ਮਿਲ ਲਵਾਂ, ਮੇਰਾ ਦੇਖਣ ਨੂੰ ਚਿਤ ਕਰਦਾ ਹੈ।

ਲਾਲ ਸੌਦਾਗਰ : ਕਿਉਂ ਸੌਦਾਗਰ, ਕੀ ਵਿਚਾਰ ਹੈ ?

ਹਰਾ ਸੌਦਾਗਰ : ਮਿਲਣ ਦੇਹ ਤਾਂ ਕਿ ਇਹਨਾਂ ਦੀ ਆਖਰੀ ਇੱਛਾ ਪੂਰੀ ਹੋ ਜਾਵੇ। ਤੁਸੀਂ ਮਿਲ ਸਕਦੇ ਹੋ।

(ਲਾਲ ਤੇ ਹਰਾ ਮਿਲਕੇ ਥੋੜਾ ਤੁਰਦੇ ਹਨ ਅਤੇ ਫੇਰ ਗੱਲ ਕਰਦੇ ਹਨ)

ਹਰਾ : ਮੈਨੂੰ ਜਾਪਦਾ ਹੈ ਗੁਲਮੋਹਰ ਦੇ ਫੁੱਲ ਗੁੱਸੇ ਵਿਚ ਸਚਮੁਚ ਦੀ ਅੱਗ ਹੋ ਗਏ ਹੋਣੇ ਨੇ।

ਲਾਲ : ਠੀਕ ਦੇਖ ਰਿਹਾ ਹੈਂ, ਹਰੇ ਤੂੰ ਮੇਰਾ ਦੋਸਤ ਏ ਨਾ ? ਮੇਰੀ ਗੱਲ ਮੰਨੇਗਾ ? ਮਿਲਣੀ ਤੋਂ ਬਾਦ ਜਦ ਅਸੀਂ ਅੱਡ ਹੋ ਕੇ ਤਲਵਾਰ ਚੁਕਾਂਗੇ ਤੂੰ ਮੈਨੂੰ ਮਾਰ ਦੇਈਂ।

ਹਰਾ : ਇੰਨਾ ਮਤਲਬੀ ਹੋ ਗਿਆ ਏਂ। ਸੋਚਦਾ ਏ ਤੈਨੂੰ ਮਾਰ ਕੇ ਤੇਰੇ ਬਿਨਾਂ ਮੈਂ ਤੜਫ ਤੜਫ ਕੇ ਮਰਾਂ ? ਨਹੀਂ, ਮੈਂ ਇੰਝ ਨਹੀਂ ਕਰ ਸਕਦਾ। ਤੂੰ ਤਾਂ ਦੇਖ ਸਕਦਾ ਹੈ, ਮੇਰੇ ਬਿਨਾਂ ਗੁਜਾਰਾ ਕਰ ਲਵੇਂਗਾ, ਤੂੰ ਮੈਨੂੰ ਮਾਰ ਦੇਈਂ।

ਲਾਲ : ਤੇਰੇ ਬਿਨਾਂ ਮੈਂ ਠੋਕਰਾਂ ਖਾ ਖਾ ਕੇ ਮਰ ਜਾਵਾਂਗਾ, ਤੂੰ ਮੈਨੂੰ ਮਾਰ ਦੇਵੀਂ।

ਹਰਾ : ਨਹੀਂ ਤੂੰ ਮੈਨੂੰ ਮਾਰ ਦੇਵੀਂ।

ਲਾਲ : ਨਹੀਂ ਤੂੰ ਮੈਨੂੰ ਮਾਰ ਦੇਵੀਂ।

ਹਰਾ ਸੌਦਾਗਰ : ਹੁਣ ਤੁਸੀਂ ਮਰਨ ਮਾਰਨ ਵਾਸਤੇ ਤਿਆਰ ਹੋ ਜਾਵੋ।

ਲਾਲ ਸੌਦਾਗਰ : ਲਾਲ ਮਰ ਕੇ ਜਾਂ ਮਾਰ ਕੇ ਆਪਣੇ ਦੋਵੇਂ ਜਹਾਨ ਸੁਧਾਰਨ ਲਈ ਤਿਆਰ ਹੋ ਜਾ।

ਲਾਲ : ਹਾਂ ਇਹ ਠੀਕ ਹੈ।

ਹਰਾ : ਅਸੀਂ ਇਕ ਦੂਜੇ ਨੂੰ ਮਾਰ ਦੇਵਾਂਗੇ।

ਲਾਲ : ਮੈਂ ਲਾਲ ਲਕੀਰਾਂ ਦੇ ਪਰਮਾਤਮਾ ਦਾ ਨਾਂ ਲਵਾਂਗਾ, ਮੈਨੂੰ ਤਲਵਾਰ ਮਾਰ ਦੇਵੀਂ।

ਹਰਾ : ਮੈਂ ਹਰੀਆਂ ਲਕੀਰਾਂ ਦੇ ਦੇਵਤਾ ਦਾ ਨਾਂ ਲਵਾਂਗਾ, ਤੂੰ ਮੈਨੂੰ ਮਾਰ ਦੇਵੀਂ। ਮਾਰੀ ਜ਼ਰਾ ਜ਼ੋਰ ਨਾਲ, ਮੈਂ ਮਰ ਜ਼ਰੂਰ ਜਾਵਾਂ।

ਲਾਲ : ਤੂੰ ਵੀ ਜ਼ੋਰ ਨਾਲ ਮਾਰੀ, ਮਰ ਕੇ, ਫਿਰ ਦੂਜੇ ਜਹਾਨ ਵਿਚ ਇਕਠੇ ਹੋ ਜਾਵਾਂਗੇ।

ਹਰਾ : ਇਸ ਤਰ੍ਹਾਂ ਤੇਰਾ ਪਰਮਾਤਮਾ ਵੀ ਖੁਸ਼ ਹੋ ਜਾਵੇਗਾ।

ਲਾਲ : ਤੇਰਾ ਦੇਵਤਾ ਵੀ ਰਾਜ਼ੀ ਹੋ ਜਾਵੇਗਾ। ਅੱਛਾ, ਹੁਣ ਚਲਦੇ ਹਾਂ।

ਹਰਾ : ਚਲਦੇ ਹਾਂ।



ਲਾਲ : ਲਾਲ ਸੌਦਾਗਰ, ਦੇ ਮੇਰੀ ਤਲਵਾਰ।

ਹਰਾ : ਹਰੇ ਸੌਦਾਗਰ, ਦੇ ਦੇ ਇਕ ਅੰਨ੍ਹੇ ਦੇ ਹੱਥ ਵਿਚ ਵੀ ਤਲਵਾਰ।

ਹਰਾ ਸੌਦਾਗਰ : ਸ਼ਾਬਾਸ਼, ਹਰੇ ਦੇਵਤਾ ਦਾ ਨਾਂ ਲੈ ਕੇ ਇਸ ਜੰਗ ਵਿਚ ਕੁੱਦ ਜਾ ਅਤੇ ਬਹਾਦਰੀ ਨਾਲ ਲਾਲ ਨੂੰ ਖਤਮ ਕਰ ਦੇ।

ਲਾਲ ਸੌਦਾਗਰ : ਲਾਲ, ਹਰੇ ਨੂੰ ਖਤਮ ਕਰ ਦੇ।

ਲਾਲ ਤੇ ਹਰਾ : (ਆਪਣੇ ਆਪ ਨਾਲ) ਅਸੀਂ ਇਕ ਦੂਜੇ ਨੂੰ ਹੀ ਖਤਮ ਕਰਨਾ ਹੈ।

(ਲਾਲ ਤੇ ਹਰਾ ਦੋਵੇਂ ਤਲਵਾਰ ਲੈ ਕੇ ਇਕ ਦੂਜੇ ਤੇ ਵਾਰ ਕਰਨ ਲਈ ਤਿਆਰ ਹੋ ਜਾਂਦੇ ਹਨ।)

ਲਾਲ : ਏ ਮੇਰੇ ਲਾਲ ਪਰਮਾਤਮਾ !

ਹਰਾ : ਏ ਮੇਰੇ ਹਰੇ ਦੇਵਤਾ !

(ਕਹਿ ਕੇ ਦੋਵੇਂ ਇਕ ਦੂਜੇ ਤੇ ਵਾਰ ਕਰਦੇ ਹਨ, ਪਰ ਅਚਾਨਕ ਪਾਗਲ ਦੋਵਾਂ ਦੇ ਵਿਚਕਾਰ ਆ ਜਾਂਦਾ ਹੈ ਅਤੇ ਦੋਵੇਂ ਤਲਵਾਰਾਂ ਉਸ ਨੂੰ ਵੱਜ ਜਾਂਦੀਆਂ ਹਨ)

ਲਾਲ : ਇਹ ਕੀ, ਇਹ ਚੀਖਦੀ ਆਵਾਜ਼ ਤਾਂ ਹਰੇ ਦੀ ਨਹੀਂ।

ਹਰਾ : ਮੇਰੀ ਤਲਵਾਰ ਨਾਲ ਕੌਣ ਅਭਾਗਾ ਮਰ ਚਲਿਆ ਹੈ।

ਪਾਗਲ : ਅਭਾਗਾ ਨਹੀਂ, ਖੁਸ਼ ਕਿਸਮਤ। ਇਹ ਮੇਰੀ ਖੁਸ਼ ਕਿਸਮਤੀ ਹੈ ਕਿ ਮੈਂ ਤੁਹਾਨੂੰ ਦੋਹਾਂ ਨੂੰ ਬਚਾ ਸਕਿਆ ਹਾਂ ਅੱਜ ਮੈਨੂੰ ਯਾਦ ਆ ਗਿਆ ਮੈਂ ਕਿਉਂ ਲਕੀਰਾਂ ਤੋਂ ਡਰਦਾ ਹਾਂ, ਮੈਨੂੰ ਕਿਉਂ ਲਕੀਰਾਂ ਦੇ ਸੌਦਾਗਰਾਂ ਨਾਲ ਨਫ਼ਰਤ ਹੈ। ਮੈਂ ਇਹਨਾਂ ਲਕੀਰਾਂ ਦੀ ਜੰਗ ਪਹਿਲੇ ਵੀ ਦੇਖ ਚੁਕਾ ਹਾਂ, ਇਨਸਾਨਾਂ ਦੇ ਖੂਨ ਨਾਲ ਲਾਲ ਹੋਲੀ ਇਹ ਧਰਤੀ ਪਹਿਲਾਂ ਵੀ ਦੇਖ ਚੁੱਕੀ ਹੈ। ਉਸ ਵੇਲੇ ਵੀ ਧਰਤੀ ਤੇ ਵੰਡ ਦੀ ਇਕ ਨਵੀਂ ਲਕੀਰ ਪਈ ਸੀ। ਯਾਦ ਆ ਗਿਆ, ਸਾਡੇ ਪਿੰਡ ਵਿਚ ਰਹਿਣ ਵਾਲੇ ਦੂਜੀਆਂ ਲਕੀਰਾਂ ਵਾਲੇ ਜੋ ਮੇਰੇ ਪੁੱਤਾਂ ਨੂੰ ਭਰਾ ਕਹਿੰਦੇ ਸਨ ਅਤੇ ਮੇਰੀ ਧੀ ਦੇ ਵੀਰ ਬਣੇ, ਉਹਦੀ ਇਜ਼ਤ ਦੇ ਰਾਖੇ ਸਨ, ਉਹਨਾਂ ਮੇਰੇ ਦੋਹਾਂ ਪੁੱਤਾਂ ਨੂੰ ਮੇਰੀਆਂ ਅੱਖਾਂ ਸਾਹਮਣੇ ਕਤਲ ਕਰ ਦਿੱਤਾ ਅਤੇ ਮੇਰੀ ਲਾਡੋ ਧੀ ਦੀ ਇਜ਼ਤ ਲੁੱਟੀ ਸੀ। ਪਰ ਉਸ ਵਕਤ ਮੈਂ ਕੁਝ ਨਹੀਂ ਸੀ ਕਰ ਸਕਿਆ। ਕਿਉਂਕਿ ਉਹਨਾਂ ਮੈਨੂੰ ਤੇਰੇ ਵਾਂਗ (ਨੌਜਵਾਨ ਵਲ ਇਸ਼ਾਰਾ ਕਰਦੇ ਹੋਏ) ਬੰਨ੍ਹਿਆ ਹੋਇਆ ਸੀ। ਫੇਰ ਮੇਰੀ ਉਸ ਲੁੱਟੀ ਹੋਈ ਧੀ ਨੇ ਮੇਰੀਆਂ ਜ਼ੰਜੀਰਾਂ ਖੋਲ੍ਹੀਆਂ ਅਤੇ ਮੇਰੇ ਹੱਥ ਉਸਦੀ ਗਰਦਨ ਤੇ ਜਾ ਪੁੱਜੇ ! ਮੈਂ ਉਸਦਾ ਗਲਾ ਘੁੱਟ ਦਿੱਤਾ, ਮੈਂ ਉਸ ਨੂੰ ਮਾਰ ਦਿੱਤਾ। ਉਸ ਤੋਂ ਬਾਦ ਮੇਰੀ ਯਾਦਾਸ਼ਤ ਚਲੀ ਗਈ। ਫੇਰ ਕੀ ਹੋਇਆ, ਕੁਝ ਵੀ ਯਾਦ ਨਹੀਂ, ਪਰ ਅੱਜ ਉਸੇ ਤਰ੍ਹਾਂ ਦਾ ਭਿਆਨਕ ਦ੍ਰਿਸ਼ ਦੇਖ ਕੇ ਮੇਰੀ

ਯਾਦਾਸ਼ਤ ਵਾਪਸ ਆ ਗਈ ਹੈ। ਨੌਜਵਾਨ, ਜੇਕਰ ਇਹ ਸੌਦਾਗਰ ਆਪਣੇ ਮਕਸਦ ਵਿਚ ਕਾਮਯਾਬ ਹੋ ਗਏ ਤਾਂ ਇਹ ਤੇਰੀ ਹਾਰ ਹੋਵੇਗੀ। ਇਹ ਲਕੀਰਾਂ ਦੇ ਫਕੀਰਾਂ ਦੀ ਤਬਾਹੀ ਹੋ ਜਾਵੇਗੀ। ਨੌਜਵਾਨ ਮੇਰੀ ਆਖਰੀ ਇੱਛਾ ਪੂਰੀ ਕਰਦੇ, ਇਹਨਾਂ ਨੂੰ ਸਮਝਾ, ਮੇਰੇ ਕੋਲ ਬਹੁਤ ਘਟ ਸਮਾਂ ਰਹਿ ਗਿਆ ਹੈ। ਮੂੰਹ ਤੇ ਬੰਨ੍ਹੀਆਂ ਇਨ੍ਹਾਂ ਪੱਟੀਆਂ ਨੂੰ ਤੂੰ ਆਪਣੇ ਮਨੋਬਲ ਨਾਲ ਖੋਲ੍ਹ ਕੇ ਬੋਲ ਸਕੇਂਗਾ। ਨੌਜਵਾਨ ਜਦ ਤਕ ਤੂੰ ਬੋਲੇਂਗਾ ਨਹੀਂ ਮੈਂ ਚੁੱਪ ਨਹੀਂ ਕਰਾਂਗਾ, ਮੇਰੀ ਜਾਨ ਨਹੀਂ ਨਿਕਲੇਗੀ। ਤੈਨੂੰ ਬੋਲਣਾ ਹੀ ਪਵੇਗਾ। ਤੈਨੂੰ ਬੋਲਣਾ ਹੀ ਪਵੇਗਾ...

(ਨੌਜਵਾਨ ਕੋਸ਼ਿਸ਼ ਕਰਕੇ ਮੂੰਹ ਤੇ ਬੰਨ੍ਹੀਆਂ ਪੱਟੀਆਂ ਹਟਾ ਕੇ ਬੋਲਣ ਵਿਚ ਕਾਮਯਾਬ ਹੋ ਜਾਂਦਾ ਹੈ)

ਨੌਜਵਾਨ : ਐ ਮਾਨਯੋਗ ਬਜ਼ੁਰਗ, ਮੈਂ ਬੋਲਾਂਗਾ।

ਪਾਗਲ : ਫਰ ਤੂੰ ਬੋਲ, ਮੈਂ ਚੁੱਪ ਕਰਦਾ ਹਾਂ।
(ਪਾਗਲ ਮਰ ਜਾਂਦਾ ਹੈ)

ਨੌਜਵਾਨ : ਬੋਲਾਂਗਾ, ਜ਼ਰੂਰ ਬੋਲਾਂਗਾ, ਐ ਬਜ਼ੁਰਗਵਰ, ਤੁਹਾਡੇ ਪ੍ਰਤੀ ਇਹੋ ਸੱਚੀ ਸ਼ਰਧਾਂਜਲੀ ਹੋਵੇਗੀ। ਤਦ ਤਕ ਬੋਲਾਂਗਾ ਜਦ ਤਕ ਇਹ ਲਕੀਰਾਂ ਇਕ ਦੂਜੇ ਨੂੰ ਕੱਟਣਾ ਨਹੀਂ ਛੱਡਦੀਆਂ। ਤਦ ਤਕ ਬੋਲਾਂਗਾ ਜਦ ਤਕ ਕਿ ਲਕੀਰਾਂ ਇਸ ਧਰਤੀ ਤੇ ਸਰਹੱਦਾਂ ਦੀਆਂ ਨਵੀਆਂ ਲਕੀਰਾਂ ਪਾਉਣੀਆਂ ਨਹੀਂ ਛੱਡਦੀਆਂ।ਆਉ ਸਾਰੇ ਇਕਠੇ ਹੋ ਕੇ ਇਸ ਅਨਹੋਣੀ ਨੂੰ ਰੋਕੀਏ, ਜਿਸ ਵਿਚ ਬਚਿਆਂ ਨੂੰ ਉਹਨਾਂ ਦੇ ਮਾਂ ਬਾਪ ਅਤੇ ਮਾਂ ਬਾਪ ਨੂੰ ਉਹਨਾਂ ਦੀਆਂ ਬੱਚਿਆਂ ਦੀਆਂ ਲਾਸ਼ਾਂ ਦਾ ਤੋਹਫਾ ਮਿਲ ਸਕਦਾ ਹੈ, ਮਾਂਵਾਂ ਧੀਆਂ ਅਤੇ ਭੈਣਾਂ ਦੀ ਇੱਜ਼ਤ ਖਤਰੇ ਵਿਚ ਪੈ ਸਕਦੀ ਹੈ। ਹੋ ਸਕਦਾ ਹੈ ਫਿਰ ਕਿਸੇ ਬਾਪ ਨੂੰ ਆਪਣੀ ਲਾਡੋ ਧੀ ਦਾ ਗਲਾ ਘੁੱਟ ਕੇ ਪਾਗਲ ਹੋ ਜਾਣਾ ਪਵੇ। ਇਹ ਲਕੀਰਾਂ ਦੇ ਸੌਦਾਗਰ, ਲਕੀਰਾਂ ਨੂੰ ਸੱਚ, ਭਾਈਚਾਰੇ ਅਤੇ ਪਿਆਰ ਦੀ ਥਾਂ ਝੂਠ, ਦੁਸ਼ਮਣੀ ਅਤੇ ਨਫਰਤ ਦਾ ਸਬਕ ਆਪਣੇ ਮਤਲਬ ਲਈ ਪੜ੍ਹਾਂਦੇ ਹਨ। ਇਹਨਾਂ ਨੇ ਤੇ ਲਾਲ ਤੇ ਹਰੇ ਵਰਗੇ ਇਨਸਾਨਾਂ ਦੇ ਹੱਥਾਂ ਵਿਚ ਤਲਵਾਰਾਂ ਦੇ ਦਿੱਤੀਆਂ, ਜਿਹੜੇ ਇਕ ਦੂਜੇ ਦੇ ਸਹਾਰੇ ਜਿਉਂਦੇ ਹਨ।

ਲਾਲ ਸੌਦਾਗਰ : ਸਾਡੇ ਕੋਲੋਂ ਗਲਤੀ ਹੋ ਗਈ। ਪਹਿਲਾਂ ਤੈਨੂੰ ਹੀ ਖਤਮ ਕਰਨਾ ਚਾਹੀਦਾ ਸੀ।

ਨੌਜਵਾਨ : ਫੇਰ ਤੁਹਾਡੇ ਕੋਲ ਮੇਰੇ ਤੇ ਲਕੀਰ ਲਾਉਣ ਦਾ ਝਗੜਾ ਹੀ ਨਹੀਂ ਸੀ ਹੋਣਾ। ਪਰ ਤੁਹਾਡਾ ਕੀ, ਤੁਸੀਂ ਕੋਈ ਹੋਰ ਝਗੜਾ ਖੜਾ ਕਰ ਲੈਣਾ ਸੀ।

ਹਰਾ ਸੌਦਾਗਰ : ਏਸੇ ਵੇਲੇ ਤਾਂ ਸਾਡਾ ਝਗੜਾ ਤੇਰੇ ਵਰਗੇ ਪਾਪੀ ਇਨਸਾਨ ਨੂੰ ਖਤਮ ਕਰਨ ਦਾ ਹੈ। ਚੇਲੇ ਆਪਣੀ ਤਲਵਾਰ ਅਜ਼ਮਾ ਕੇ ਇਸ ਪਾਪੀ ਦੀ



ਆਵਾਜ਼ ਸਦਾ ਵਾਸਤੇ ਬੰਦ ਕਰ ਦੇ।

ਲਾਲ ਸੌਦਾਗਰ : ਤੂੰ ਵੀ ਇਸ ਨੂੰ ਖਤਮ ਕਰਨ ਵਿਚ ਆਪਣਾ ਹਿੱਸਾ ਪਾ ਤੇ ਆਪਣੀਆਂ ਲਕੀਰਾਂ ਦੀ ਬੇਇਜ਼ਤੀ ਦਾ ਬਦਲਾ ਲੈ।

ਨੌਜਵਾਨ : ਲਕੀਰਾਂ ਦੀ ਤਾਂ ਮੈਂ ਕੋਈ ਬੁਰਾਈ ਨਹੀਂ ਕੀਤੀ (ਸੌਦਾਗਰਾਂ ਨੂੰ) ਮੈਂ ਤਾਂ ਤੁਹਾਡੇ ਵਿਰੁਧ ਬੋਲ ਰਿਹਾ ਹਾਂ ਅਤੇ ਤੁਹਾਡੇ ਵਰਗੇ ਲੋਕਾਂ ਵਿਰੁਧ ਮੈਂ ਤਦ ਤਕ ਬੋਲਾਂਗਾ ਜਦ ਤਕ ਮੇਰੇ ਸਰੀਰ ਵਿਚ ਖੂਨ ਦੀ ਆਖਰੀ ਬੂੰਦ ਵੀ ਬਾਕੀ ਰਹੇਗੀ।

ਲਾਲ ਸੌਦਾਗਰ : ਇਸ ਦੇ ਵਿਚ ਖੂਨ ਦੀ ਕੋਈ ਬੂੰਦ ਬਾਕੀ ਨਾ ਰਹਿਣ ਦਿਉ।

ਹਰਾ ਸੌਦਾਗਰ : ਬੜੀ ਖੁਦਦਾਰੀ ਹੈ ਇਸ ਵਿਚ, ਇਸ ਨੂੰ ਖਤਮ ਕਰ ਦਿਉ।
(ਲਾਲ ਚੇਲਾ ਅਤੇ ਹਰਾ ਚੇਲਾ ਨੌਜਵਾਨ ਨੂੰ ਮਾਰਨ ਦੀ ਬਜਾਏ ਉਸ ਦੀਆਂ ਰਸੀਆਂ ਕੱਟ ਕੇ ਉਸ ਨੂੰ ਆਜ਼ਾਦ ਕਰ ਦਿੰਦੇ ਹਨ)

ਲਾਲ ਸੌਦਾਗਰ : ਇਹ ਕਿਉਂ ?

ਲਾਲ ਚੇਲਾ : ਤਾਂ ਕਿ ਸੁਖ ਨਾਲ ਇਹ ਖੁਲ੍ਹ ਕੇ ਸਾਡੇ ਬੋਲੇ; ਕੰਨ ਤੇ ਤੁਹਾਡੇ ਭੇਦ ਖੋਲ੍ਹੇ, ਮੁਕ ਜਾਣ ਇਹਨਾਂ ਲਕੀਰਾਂ ਦੇ ਰੌਲੇ।

ਹਰਾ ਚੇਲਾ : ਬੜੀ ਵੱਡੀ ਗੱਲ ਕੀਤੀ ਏ। ਹੁਣ ਤਾਂ ਜਾਪਦਾ ਹੈ ਇਹਨਾ ਸੌਦਾਗਰਾਂ ਦੀ ਮੁਕਤੀ ਕਰਨੀ ਚਾਹੀਦੀ ਹੈ। ਕਿਉਂ ਠੀਕ ਹੈ ਨਾ ?

ਲਾਲ ਚੇਲਾ : ਹਾਂ ਸੁੱਖ ਨਾਲ ਇਹ ਤਾਂ ਬਿਲਕੁਲ ਠੀਕ ਹੈ।

ਨੌਜਵਾਨ : ਨਹੀਂ ਤੁਹਾਨੂੰ ਇੰਝ ਨਹੀਂ ਕਰਨਾ ਚਾਹੀਦਾ। ਲੋੜ ਇਨ੍ਹਾਂ ਨੂੰ ਖਤਮ ਕਰਨ ਦੀ ਨਹੀਂ ਸਗੋਂ ਲੋੜ ਹੈ ਇਹਨਾਂ ਦੇ ਅੰਦਰ ਛੁਪੇ ਝੂਠ, ਫਰੇਬ ਨੂੰ ਖ਼ਤਮ ਕਰਨ ਦੀ ਜੋ ਸਾਡੇ ਅੰਧਵਿਸ਼ਵਾਸ ਦੇ ਆਸਰੇ ਹੀ ਪਲਦਾ ਹੈ।

ਲਾਲ : ਏ ਸੁਹਣੇ ਅਤੇ ਚੰਗੇ ਨੌਜਵਾਨ ਕੀ ਮੈਂ ਅਤੇ ਹਰਾ ਹੁਣ ਫਿਰ ਇਕੱਠੇ ਹੋ ਸਕਦੇ ਹਾਂ ?

ਨੌਜਵਾਨ : ਜ਼ਰੂਰ ਹੋ ਸਕਦੇ ਹੋ। ਇਹ ਸਭ ਲਕੀਰਾਂ ਜਿਸ ਬਿੰਦੂ ਤੋਂ ਸ਼ੁਰੂ ਹੁੰਦੀਆਂ ਹਨ ਉਹ ਬਿੰਦੂ ਹੈ ਇਨਸਾਨੀਅਤ। ਇਹਨਾਂ ਰੰਗ ਬਰੰਗੀਆਂ ਲਕੀਰਾਂ ਦੇ ਸਿਰਜਣਹਾਰਾਂ ਨੇ ਕਦੇ ਵੀ ਇਨਸਾਨ ਨੂੰ ਇਕ ਦੂਜੇ ਤੋਂ ਦੂਰ ਹੋਣ ਵਾਸਤੇ ਨਹੀਂ ਕਿਹਾ, ਬਲਕਿ ਨਜ਼ਦੀਕ ਆਉਣ ਵਾਸਤੇ ਕਿਹਾ ਹੈ। ਆਉ ਅਸੀਂ ਇਹਨਾਂ ਲਕੀਕਾਂ ਦੀ ਦੂਰੀ ਨੂੰ ਮਿਟਾ ਕੇ ਆਪਣਾ ਧਿਆਨ ਉਸ ਬਿੰਦੂ ਤੇ ਕੇਂਦਰਿਤ ਕਰੀਏ ਜਿਸ ਨੂੰ ਇਨਸਾਨੀਅਤ ਕਿਹਾ ਜਾਂਦਾ ਹੈ। ਸੌਦਾਗਰੋ, ਮੇਰਾ ਇਹ ਸੱਦਾ ਤੁਹਾਨੂੰ ਵੀ ਹੈ, ਤੁਸੀਂ ਵੀ ਲੋਕਾਂ ਨੂੰ ਲਕੀਰਾਂ ਦੇ ਦੇਵਤਾ ਅਤੇ ਪਰਮਾਤਮਾ ਦਾ ਸੱਚਾ ਰਾਹ ਦੱਸ ਕੇ ਆਪਣੇ ਕੀਤੇ ਹੋਏ ਪਾਪਾਂ ਦਾ ਪਰਾਸ਼ਚਿਤ ਕਰ ਲਵੋ।

0

**ਲੰਗੜਾ ਸੱਚ**

ਮਹਿੰਦਰ ਸਿੰਘ ਢਿੱਲੋਂ 10 ਸਾਲਾਂ ਤੋਂ ਨਾਟਕ ਲਿਖ ਤੇ ਖੇਡ ਰਿਹਾ ਹੈ। ਉਹ ਨਾਟਕਕਾਰ ਦੀਦਾਰ ਸਿੰਘ ਦੇ ਜੀਵਨ ਤੇ ਕਿਰਤਾਂ ਨੂੰ ਇਕ ਮਾਡਲ ਵਜੋਂ ਸਾਹਮਣੇ ਰੱਖਦਾ ਹੈ। ਇਸ ਲਈ ਉਸ ਦੀ ਕਮਿਟਮੈਂਟ ਬਿਲਕੁਲ ਸਪਸ਼ਟ ਹੈ। ਉਹ ਸ਼ਹੀਦ ਕਾਲਿਜ ਬੇਲਾ ਵਿਚ ਅੰਗ੍ਰੇਜ਼ੀ ਪੜ੍ਹਾਉਂਦਾ ਹੈ ਤੇ ਕਾਲਿਜ ਦੇ ਵਿਦਿਆਰਥੀਆਂ ਪਾਸੋਂ ਯੂਥ ਫੈਸਟੀਵਲ ਲਈ ਨਾਟਕ ਖਿਡਾਉਂਦਾ ਹੈ। ਮੈਨੂੰ ਉਸ ਦੀਆਂ ਲਿਖਤਾਂ ਉਸ ਦੇ ਲਿਖਣ ਮਨੋਰਥ ਤੋਂ ਵੱਡੀਆਂ ਪ੍ਰਤੀਤ ਹੁੰਦੀਆਂ ਹਨ। ਉਹ ਸੰਗਾਊ ਸੁਭਾਅ ਦਾ ਸੁਆਮੀ ਹੈ, ਇਸ ਲਈ ਪ੍ਰਦਰਸ਼ਨ ਤੋਂ ਕਤਰਾਉਂਦਾ ਹੈ।

ਭਾਵੇਂ 'ਲੰਗੜਾ ਸੱਚ' ਦੀ ਸੰਰਚਨਾ ਇਕਹਿਰੀ ਤੇ ਬਹੁਤੇ ਪਾਤਰ ਰਵਾਇਤੀ ਕਿਸਮ ਦੇ ਹੀ ਹਨ ਪਰ ਢਿੱਲੋਂ ਦਾ ਜੀਵਨ-ਅਨੁਭਵ ਤੇ ਪ੍ਰਗਤੀਵਾਦੀ ਦਰਸ਼ਨ ਜਿਵੇਂ ਇਸ ਨਾਟਕ ਵਿਚ ਪਰਿਵਰਤਿਤ ਹੋਇਆ ਹੈ, ਉਹ ਬੜਾ ਚਮਤਕਾਰੀ ਦਿਸ ਰਿਹਾ ਹੈ। ਉਸ ਦਾ 'ਵਿਗਿਆਨੀ' ਪਾਤਰ, ਇਸ ਨਾਟਕ ਦੀ ਪ੍ਰਾਪਤੀ ਹੈ ਮੇਰਾ। ਜੀਅ ਕਰਦਾ ਹੈ ਕਿ ਉਹ ਇਸ ਨਾਟਕ ਦੇ ਪ੍ਰਸਤੁਤ ਰੂਪ ਨੂੰ ਜ਼ਿੰਦਗੀ ਦੇ ਵਧੇਰੇ ਵਿਸਤਾਰਾਂ ਸਹਿਤ ਕਿਸੇ ਵੱਡੇ ਨਾਟਕ ਵਿਚ ਭਰਵੇਂ ਰੂਪ ਵਿਚ ਵੀ ਵਰਤੇ। ਪੰਜਾਬੀ ਨਾਟਕ ਨੂੰ ਅਨੁਭਵ ਦੀ ਬੜੀ ਵਡੀ ਜ਼ਰੂਰਤ ਹੈ ਤੇ ਢਿਲੋਂ ਕੋਲ ਅਨੁਭਵ ਹੈ, ਜੁਗਤਾਂ ਤਾਂ ਕਦੇ ਵੀ ਸਿੱਖੀਆਂ ਜਾ ਸਕਦੀਆਂ ਹਨ।

ਪ੍ਰਾਪਤ ਰੂਪ ਵਿਚ ਇਸ ਨਾਟਕ ਦੀ ਪੇਸ਼ਕਾਰੀ ਵੀ ਮੈਂ ਦੇਖੀ ਹੈ। ਹਾਲ ਦੀ ਘੜੀ ਮੈਂ ਢਿੱਲੋਂ ਨੂੰ ਇਕ ਨਾਟਕਕਾਰ ਵਜੋਂ ਹੀ ਸਤਿਕਾਰਨਾ ਚਾਹੁੰਦਾ ਹਾਂ। ਉਸ ਦਾ ਨਿਰਦੇਸ਼ਨ ਭਵਿੱਖ ਨਾਲ ਹੀ ਜੋੜਿਆ ਜਾ ਸਕਦਾ ਹੈ। ਅਸਲ ਵਿਚ ਉਸ ਨੂੰ ਚਾਹੀਦਾ ਹੈ ਕਿ ਉਹ ਕੇਵਲ ਨਾਟਕ ਦਾ ਲੇਖਨ ਕਰੇ। ਉਸ ਦੇ ਲੇਖਨ ਵਿਚ ਜਿਹੜੀ ਡੂੰਘਾਈ ਆ ਸਕਦੀ ਹੈ ਉਸ ਦਾ ਰਾਹ ਉਹਦਾ ਆਪਣਾ ਨਿਰਦੇਸ਼ਨ ਰੋਕੀ ਖੜਾ ਹੈ। ਜੀਅ ਚਾਹੁੰਦਾ ਹੈ ਕਿ ਉਹ ਖੁਲ੍ਹ ਕੇ ਨਾਟਕ ਰਚਨਾ ਕਰੇ। ਕਿੱਡਾ ਚੰਗਾ ਹੋਵੇ ਜੇ ਕੁਝ ਕੁ ਉਤਸ਼ਾਹੀ ਤੇ ਅਨੁਭਵੀ ਨਿਰਦੇਸ਼ਕ 'ਲੰਗੜਾ ਸੱਚ' ਨੂੰ ਆਪਣੀਆਂ ਮੰਡਲੀਆਂ ਰਾਹੀਂ ਪੰਜਾਬ ਦੇ ਲੋਕਾਂ ਸਾਮ੍ਹਣੇ ਲੈ ਕੇ ਜਾਣ।

**ਐਮ.ਐਸ, ਢਿੱਲੋਂ**



(ਸਟੇਜ ਤੇ ਭਾਰਤ ਦਾ ਨਕਸ਼ਾ ਹੈ। ਇਕ ਦਰਖਤ ਦੇ ਹੇਠਾਂ ਚਾਰ ਵਿਅਕਤੀ [ਫੁਟਪਾਥ ਤੇ ਕੰਮ ਕਰਨ ਵਾਲੇ] ਜਾਪ ਕਰ ਰਹੇ ਹਨ। ਇਕ ਹਿੰਦੂ, ਇਕ ਸਿੱਖ, ਇਕ ਮੁਸਲਮਾਨ ਤੇ ਇਕ ਵਿਗਿਆਨੀ ਹੈ। ਹਿੰਦੂ ਜੋਤਸ਼ੀ ਹੈ। ਸਿੱਖ ਤਰਖਾਣ ਦਾ ਕੰਮ ਕਰਦਾ ਹੈ। ਮੁਸਲਮਾਨ ਜੜ੍ਹੀਆਂ ਬੂਟੀਆਂ ਵੇਚਦਾ ਹੈ। ਵਿਗਿਆਨੀ ਕਿਤਾਬ ਪੜ੍ਹਦਾ ਹੈ।)

ਪਹਿਲਾ : ਗਗਨ ਮੈਂ ਥਾਲ, ਰਵਿ ਚੰਦ ਦੀਪਕ ਬਨੇ, ਤਾਰਿਕਾ ਮੰਡਲ ਜਨਕ ਮੋਤੀ ਧੂਪ ਮਲਿਆਨਲੋ, ਪਵਨ ਚਵਰੋ ਕਰੇ, ਸਗਲ ਬਨਰਾਇ, ਫੂਲੰਤ ਜੋਤੀ। ਕੈਸੀ ਆਰਤੀ ਹੋਇ ਭਵਖੰਡਨਾ ਤੇਰੀ ਆਰਤੀ............(ਮੌਨ)

ਦੂਜਾ : ਓਮ ਜੈ ਜਗਦੀਸ਼ ਹਰੇ, ਸਵਾਮੀ ਜੈ ਜਗਦੀਸ਼ ਹਰੇ। ਭਗਤ ਜਨਾ ਕੇ ਸੰਕਟ, ਪਲ ਮੈਂ ਦੂਰ ਕਰੇ। ਓਮ ਜੈ ਜਗਦੀਸ਼ ਹਰੇ। (ਮੌਨ)

ਤੀਜਾ : ਅੱਲਾਹ ਹੂ ਅਕਬਰ। ਅੱਲਾਹ ਹੂ ਅਕਬਰ। ਇਲ-ਲਿਲਾ ਰਸੂਲ ਇਲਾ ਅਕਬਰ ਏ ਅਕਬਰ। ਅੱਲਾਹ ਹੂ ਅਕਬਰ।

ਚੌਥਾ ਆਦਮੀ : ਕੋਈ ਵੀ ਚੀਜ਼ ਖੜੀ ਜਾਂ ਗਤੀਸ਼ੀਲ ਅਵਸਥਾ ਵਿਚ ਹੀ ਰਹਿੰਦੀ ਹੈ, ਜਦੋਂ ਤਕ ਕੋਈ ਬਾਹਰੀ ਸ਼ਕਤੀ ਇਸ ਦੀ ਦਿਸ਼ਾ ਨਹੀਂ ਬਦਲਦੀ। ਹਰ ਕਰਮ ਦਾ ਬਰਾਬਰ ਵਿਰੋਧੀ ਦਿਸ਼ਾ ਵੱਲ ਪ੍ਰਤੀਕਰਮ ਹੁੰਦਾ ਹੈ। (ਦੋ ਤਿੰਨ ਵਾਰ ਦੁਹਰਾਇਆ ਜਾਵੇ)

ਪਿਛੋਂ ਆਵਾਜ਼ : ਦੇਖੋ ਨਿਯਮ ਰਸਮਾਂ ਬਣ ਗਏ, ਮਕਿਆਵਲੀਅਨ ਰਾਜਨੀਤੀ। ਸੰਗ ਇਸ ਦਾ ਛੱਡ ਕੇ ਹੋਣੀ, ਜਨਤਾ ਨਾਲ ਪ੍ਰੀਤੀ।

(ਇਕ ਲੰਗੜਾ ਆਦਮੀ ਸਟੇਜ ਤੇ ਆਉਂਦਾ ਹੈ।)

ਲੰਗੜਾ : (ਪਹਿਲੇ ਆਦਮੀ ਨੂੰ) ਭਗਤਾ, ਕਿਸ ਦਾ ਜਾਪ ਕਰ ਰਿਹਾ ਏਂ ? ਕੀ ਲੱਭ ਰਿਹਾ ਏਂ ਇਸ ਵਿਚੋਂ ?

ਪਹਿਲਾ : ਵਾਹ ! ਕਿਸ ਦੁਨੀਆਂ ਤੋਂ ਆਇਆ ਏਂ ? ਜਾਣਦਾ ਨਹੀਂ ਇਹ ਧੁਰ ਦੀ ਬਾਣੀ ਏ ? ਸਾਰੀ ਦੁਨੀਆਂ ਜਾਣਦੀ ਏ ਮੈਨੂੰ। ਸਾਲਾਂ ਤੋਂ ਜਾਪ ਕਰਦਾ ਆ ਰਿਹਾ ਹਾਂ। ਸੱਚ ਲੱਭ ਰਿਹਾ ਹਾਂ, ਸੱਚ।

ਲੰਗੜਾ : ਤੇ ਫਿਰ ਲੱਭ ਪਿਆ ਏ ਸੱਚ ?

ਪਹਿਲਾ : ਤੈਨੂੰ ਕੀ ਇਸ ਨਾਲ ? ਇਹ ਮੇਰਾ ਨਿਜੀ ਮਾਮਲਾ ਹੈ। ਲੱਭ ਕੇ ਰਹਾਂਗਾ। ਜ਼ਰੂਰ ਲੱਭਾਂਗਾ। ਕਿਉਂ ਸਮਾਂ ਨਸ਼ਟ ਕਰ ਰਿਹਾ ਏਂ ਮੇਰਾ, ਜਾਹ। (ਮੌਨ ਜਾਪ ਕਰਦਾ ਹੈ।)

ਲੰਗੜਾ : (ਦੂਜੇ ਨੂੰ) ਸੁਣਾ ਭਗਤਾ ਤੂੰ ਵੀ ਕੁਝ ਲੱਭ ਰਿਹਾ ਲਗਦਾ ਏਂ ?

ਦੂਜਾ : ਭੱਦਰਪੁਰਸ਼ਾ, ਇਹ ਵੀ ਕੋਈ ਪੁੱਛਣ ਵਾਲੀ ਗੱਲ ਏ ? ਬੱਚਾ ਬੱਚਾ ਜਾਣਦਾ ਏ ਸੀਤਾ ਰਾਮ ਦੀ ਸ਼ਕਤੀ ਨੂੰ। ਤੂੰ ਤਾਂ ਸੱਤ ਸਮੁੰਦਰੋਂ ਪਾਰ ਤੋਂ ਆਇਆ ਲਗਦਾ ਏਂ। ਮੈਂ ਸੱਚ ਦਾ ਖੋਜੀ ਹਾਂ।

ਲੰਗੜਾ : ਪਰ ਐਦਾਂ ਤੋਤੇ ਦੀ ਤਰ੍ਹਾਂ ਦੁਹਰਾ ਦੁਹਰਾ ਕੇ ਕੁਝ ਲੱਭਾ ਵੀ ?

ਦੂਜਾ ਆਦਮੀ : ਓਏ ਜੇ ਲੱਭਾ ਵੀ ਹੋਵੇ, ਤੂੰ ਹਿੱਸਾ ਵੰਡਾਉਣਾ ਏਂ ? ਲੱਭ ਕੇ ਰਹਾਂਗਾ। ਸੁਣਦਾ ਏਂ ? ਜਾਹ, ਰਸਤਾ ਨਾਪ ਆਪਣਾ। ਜਾਪ ਕਰਨ ਦੇ। (ਮੌਨ ਜਾਪ ਕਰਦਾ ਹੈ।)

ਲੰਗੜਾ : (ਤੀਜੇ ਆਦਮੀ ਨੂੰ) ਮੀਆਂ ਜੀ, ਲਗਦੇ ਤੁਸੀਂ ਵੀ ਖੋਜੀ ਹੋ। ਕੁਝ ਮਿਲਿਆ ਕਿ ਨਹੀਂ ?

ਤੀਜਾ : ਕਈ ਸਾਲ ਅੱਲ੍ਹਾ ਦੀ ਇਬਾਦਤ ਵਿਚ ਬਿਤਾ ਦਿਤੇ ਨੇ। ਕਦੇ ਤਾਂ ਰਹਿਮ ਕਰੇਗਾ। ਮੈਂ ਜੀਵਨ ਦਾ ਸੱਚ ਲੱਭ ਕੇ ਰਹਾਂਗਾ।

ਲੰਗੜਾ : (ਵਿਅੰਗ ਨਾਲ) 'ਮੈਂ ਜੀਵਨ ਦਾ ਸੱਚ ਲੱਭ ਕੇ ਰਹਾਂਗਾ' ਹੂੰ। (ਚੌਥੇ ਨੂੰ) ਭੱਦਰ ਪੁਰਸ਼, ਤੂੰ ਵੀ ਸੱਚ ਹੀ ਲੱਭ ਰਿਹਾ ਲਗਦਾ ਏਂ। ਕੁਝ ਪਿਆ ਪੇਟ ਪੱਲੇ ਜਾਂ ਨਹੀਂ ?

ਚੌਥਾ : ਲੱਭ ਹੀ ਨਹੀਂ ਰਿਹਾ, ਲੱਭ ਚੁੱਕਾ ਹਾਂ। ਜੋ ਮੈਂ ਦੁਹਰਾ ਰਿਹਾ ਸਾਂ, ਇਹ ਇਕ ਸੱਚਾ ਕਥਨ ਏ। ਵਿਗਿਆਨਕ ਸੱਚ ਏ। ਨਿਊਟਨ ਦਾ ਸਿਧਾਂਤ। ਵੀਹਵੀਂ ਸਦੀ ਵਿਚ ਵਿਗਿਆਨ ਹੀ ਇਨਸਾਨ ਨੂੰ ਬਚਾਵੇਗਾ ਤੇ ਵਿਗਿਆਨ ਹੀ...

ਲੰਗੜਾ : ਪਰ ਸਿਧਾਂਤਕਾਰਾਂ ਨੇ ਸਿਧਾਂਤਾ ਨੂੰ ਤੋਤੇ ਦੀ ਤਰ੍ਹਾਂ ਰੱਟ ਕੇ ਦੁਹਰਾਉਣ ਲਈ ਤਾਂ ਨਹੀਂ ਸੀ ਕਿਹਾ। ਇਸ ਨਾਲ ਤੇਰਾ ਕੀ ਸੌਰੇਗਾ ? ਦੁਨੀਆਂ ਦਾ ਕੀ ਭਲਾ ਹੋਵੇਗਾ ?

ਚਾਰੇ : ਇਸ ਦਾ ਮਤਲਬ ਏ, ਅਸੀਂ ਮੂਰਖ ਹਾਂ। ਉੱਜਡ ਹਾਂ। ਪਖੰਡੀ ਹਾਂ। ਤੇ ਤੂੰ ਦੁੱਧ ਧੋਤਾ ਏਂ।

ਲੰਗੜਾ : ਭੱਦਰ ਪੁਰਸ਼ੋ, ਮੇਰੇ ਸ਼ਬਦ ਹੰਕਾਰ ਭਰੇ ਨਹੀਂ। ਮੇਰਾ ਤੇ ਮਤਲਬ ਸੀ ਕਿ ਸਿਧਾਂਤ ਵਿਚਾਰਨ ਲਈ ਹੁੰਦੇ ਨੇ ਸਮਝਣ ਲਈ ਹੁੰਦੇ ਨੇ, ਪਰਖਣ ਲਈ ਹੁੰਦੇ ਨੇ, ਤੇ ਅਪਣਾਉਣ ਲਈ ਹੁੰਦੇ ਨੇ।

ਪਹਿਲਾ : ਕਲਜੁਗੀ ਮੂਰਖ।

ਦੂਜਾ : ਅਕਲ ਦਾ ਅੰਨ੍ਹਾ।

ਤੀਜਾ : ਪਦਾਰਥਵਾਦੀ ਕਾਫਰ।

ਚੌਥਾ : ਅਸਭਯ ਇਨਸਾਨ।

ਲੰਗੜਾ : ਸ਼ਾਬਾਸ਼। (ਚਾਰ ਤਾੜੀਆਂ ਮਾਰਦਾ ਹੈ।) ਤੁਸੀਂ ਤੇ ਕਾਫੀ ਏਕਾ ਵਿਖਾਇਆ ਏ। ਕਮਾਲ ਹੀ ਕਰ ਦਿੱਤਾ। ਐਨੇ ਵਿਸ਼ੇਸ਼ਣ ਤਾਂ ਮੇਰੇ ਨਾਂ ਨਾਲ ਕਿਸੇ ਯੁੱਗ ਵਿਚ ਨਹੀਂ ਜੁੜੇ। ਅਫਸੋਸ। ਤੁਹਾਡੀਆਂ ਅੱਖਾਂ ਸੱਚ ਦੀ ਪਹਿਚਾਣ ਨਹੀਂ ਕਰ ਸਕਦੀਆਂ। ਜੇ ਪਛਾਣ ਸਕਦੀਆਂ ਤਾਂ ਅਪਾਹਜ ਨੂੰ ਨਾ ਪਛਾਣਦੀਆਂ ? ਫਿਰ ਲੰਗੜਾ ਵਿਸ਼ੇਸ਼ਣ ਜ਼ਰੂਰ ਵਰਤਦੇ ਤੁਸੀਂ।



ਚਾਰੇ : ਅਸੀਂ ਸੱਚ ਨੂੰ ਖ਼ੂਬ ਪਹਿਚਾਣਦੇ ਹਾਂ। ਅਸੀਂ ਤਨੂੰ ਵੀ ਖ਼ੂਬ ਪਹਿਚਾਣਦੇ ਹਾਂ। ਸੱਚ ਤੇਰੇ ਵਾਂਗ ਲੰਗੜਾ ਨਹੀਂ ਹੁੰਦਾ। ਇਹ ਤੇਰੀ ਕਾਲੀ ਜੀਭ ਦੀ ਕਰਤੂਤ ਲਗਦੀ ਏ। ਸ਼ਾਇਦ ਇਸੇ ਕਾਰਨ ਟੰਗ ਤੁੜਵਾਈ ਫਿਰਦਾ ਏ।

ਪਹਿਲਾ : (ਗੁੱਸੇ ਵਿਚ) ਲੰਗੜਿਆ, ਸੁਖ ਸਾਂਦ ਨਾਲ ਚਲਾ ਜਾ। ਨਹੀਂ ਤਾਂ ਦੂਸਰੀ ਟੰਗ ਵੀ ਤੋੜ ਦਿਆਂਗਾ।

ਦੂਜਾ : ਹਾਂ, ਸੱਚ ਕਿਹਾ ਜੇ ਭਗਤਾ। ਸਾਲਾ ਟਿੱਡਾ ਜਿਹਾ ਕਿਵੇਂ ਫੁਦਕਦਾ ਫਿਰਦਾ ਏ, ਰਾਮ ਰਾਮ।

ਤੀਜਾ : ਕਾਫਰ ਜਹੰਨਮ ਦਾ।

ਚੌਥਾ : ਵਿਹਲੜ ਇਨਸਾਨ। ਗੈਰ-ਵਿਗਿਆਨਕ ਸੋਚ ਵਾਲਾ ਜੰਗਲੀ।

ਲੰਗੜਾ : ਮੈਂ ਵਿਹਲੜ ਇਨਸਾਨ ਨਹੀਂ ਦੋਸਤੋ। ਮੈਂ ਤਾਂ ਬੜਾ ਭਾਰੀ ਸੰਤਾਪ ਹੰਢਾ ਰਿਹਾ ਹਾਂ। ਕਈ ਦਹਾਕਿਆਂ-ਸਾਲਾਂ ਤੋਂ ਆਪਣੀ ਟੁੱਟੀ ਲੱਤ ਲੱਭ ਰਿਹਾ ਹਾਂ ਤਾਂ ਜੋ ਧਰਤੀ ਤੇ ਸਵਰਗ ਲਿਆ ਸਕਾਂ।

(ਚਾਰੋਂ ਉਚੀ ਉਚੀ ਹੱਸਦੇ ਹਨ।)

ਚੌਥਾ : ਸਾਲਾ ਪਾਗਲ।

ਤੀਜਾ : ਜਹੰਨਮ ਵਿਚ ਜਾਹ ਉਸ ਨੂੰ ਲੱਭਣ।

ਦੂਜਾ : ਸ਼ਾਇਦ ਯੁੱਗ ਪਲਟਾ ਸਕਦਾ ਹੋਵੇ ਮਹਾਂ ਪੰਡਤ।

ਪਹਿਲਾ : ਜਾਹ, ਜਾਹ। ਦੂਜੀ ਨ ਭੰਨਵਾ ਲਈਂ।

ਲੰਗੜਾ : ਮੈਂ ਹਾਰ ਮੰਨਣ ਵਾਲਾ ਨਹੀਂ। ਮੇਰੀ ਭੱਜੀ ਲੱਤ ਜ਼ਰੂਰ ਮਿਲੇਗੀ।

ਚੌਥਾ : ਲੰਗੜਦੀਨ ਜੀ, ਅਸਲ ਵਿਚ ਤੁਹਾਡੀ ਤਲਾਸ਼ ਮੁੱਕ ਗਈ ਏ। ਮੈਂ ਤੇਰੇ ਲਈ ਨਵੀਂ ਲੱਤ ਬਣਵਾ ਦਿਆਂਗਾ। ਹੈ ਨ ਸੱਚ ? ਵਿਗਿਆਨ ਸੱਚ ਨੂੰ ਕਾਫੀ ਹੱਦ ਤਕ ਪਹਿਚਾਣਦਾ ਏ।

ਪਹਿਲਾ : ਲਵਾ ਦੇ, ਲਵਾ ਦੇ। ਇਹ ਵੀ ਫਫੇ ਕੁਟਣੀ ਦਾ ਆਸ਼ਕ ਲਗਦਾ ਏ।

ਦੂਜਾ : ਖ਼ੂਬ ਸਜੇਗੀ ਜੋੜੀ, ਇਕ ਖੱਬੇ ਤੇ ਇਕ ਸੱਜੇ।

ਤੀਜਾ : ਫਫੇ ਕੁਟਣੀ ਨਾਲ ਹਨੀਮੂਨ ਸਮੇਂ ਹੋਰ ਕੀ ਕੀ ਗੁਆਇਆ, ਬਰਖ਼ੁਰਦਾਰ ?

ਲੰਗੜਾ : ਹਾਂ, ਉਹ ਮੇਰੀ ਗਲਤੀ ਸੀ। ਉਂਜ ਮੈਂ ਕਿਸੇ ਫਫੇ ਕੁਟਣੀ ਦਾ ਆਸ਼ਕ ਨਹੀਂ। ਪਰ ਮੇਰੀ ਲੱਤ ਤੋੜਨ ਵਿਚ ਉਸ ਦਾ ਹੱਥ ਜ਼ਰੂਰ ਏ।

ਚਾਰੇ : ਬਰਸਾਂ ਦੇ ਤਪੱਸਵੀ ਹਾਂ। ਖ਼ੂਬ ਪਹਿਚਾਨਦੇ ਹਾਂ ਪਿਆਰ ਦੇ ਫੱਟ।

ਲੰਗੜਾ : ਫਫੇ ਕੁਟਣੀ ਨਹੀਂ ਜਾਣਦੀ ਮੇਰੀ ਸ਼ਕਤੀ ਨੂੰ। ਮੈਂ ਵੀ ਸ਼ਤਰੰਜ ਦਾ ਪੱਕਾ ਖਿਲਾੜੀ ਹਾਂ।

ਪਹਿਲਾ : ਤੂੰ ਭੁਲੇਖੇ ਵਿਚ ਏਂ। ਇਥੇ ਜੋ ਵੀ ਹੁੰਦਾ ਏ, ਫਫੇ ਕੁਟਣੀ ਦੇ ਹੁਕਮ ਅਨੁਸਾਰ ਹੁੰਦਾ ਏ।

ਦੂਜਾ : ਉਹ ਮਾਰ ਵੀ ਸਕਦੀ ਏ। ਫੰਦਾ ਗਲ ਵਿਚ ਪਾ ਕੇ ਲਟਕਾ ਵੀ ਸਕਦੀ ਏ।

ਤੀਜਾ : ਉਹ ਬੁੱਧੂ ਬਣਾ ਸਕਦੀ ਏ, ਕਾਫਰ ਬਣਾ ਸਕਦੀ ਏ।

ਚੌਥਾ : ਚਾਹਵੇ ਤਾਂ ਲੱਤ ਵੀ ਤੁੜਵਾ ਸਕਦੀ ਏ। ਪ੍ਰਤੱਖ ਨੂੰ ਪ੍ਰਮਾਣ ਦੀ ਕੀ ਜ਼ਰੂਰਤ ?

ਲੰਗੜਾ : ਤੁਸੀਂ ਠੀਕ ਕਹਿੰਦੇ ਹੋ। ਪਰ ਫਫੇ ਕੁਟਣੀ ਇਹ ਨਹੀਂ ਜਾਣਦੀ ਕਿ ਟੁੱਟੀ ਲੱਤ ਜੁੜ ਵੀ ਸਕਦੀ ਏ, ਮੁੜ ਕੇ ਲੱਭ ਵੀ ਸਕਦੀ ਏ। ਨਹੁੰਆਂ ਨਾਲੋਂ ਮਾਸ ਕਦੇ ਅਲੱਗ ਹੋਇਆ ਏ ? ਭੱਜੀਆਂ ਬਾਹਾਂ ਆਖਰ ਗਲਾਂ ਨੂੰ ਆਉਂਦੀਆਂ ਨੇ।

ਚੌਥਾ : ਜਜ਼ਬਾਤੀ ਮੂਰਖ।

ਲੰਗੜਾ : ਤੂੰ ਟਪਲਾ ਖਾ ਰਿਹਾ ਏਂ। ਮੈਂ ਜੀਂਦਾ ਸੱਚ ਹਾਂ। ਇਸ ਫਫੇ ਕੁਟਣੀ ਦਾ ਜਾਦੂ ਵੀ ਲਾਜਵਾਬ ਏ। ਜ਼ਰਾ ਜਿੰਨਾ ਟਪਲਾ ਖਾਧਾ ਸੀ, ਅਪਾਹਜ ਹੋ ਗਿਆ ਹਾਂ। ਇਸੇ ਲਈ ਤਾਂ ਤੁਸੀਂ ਪਹਿਚਾਣਦੇ ਨਹੀਂ।

ਪਹਿਲਾ : ਤੂੰ ਇਥੋਂ ਚਲਦਾ ਬਣ। ਨਾ ਅਸੀਂ ਫਫੇ ਕੁੱਟਣੀ ਦੇ ਜਾਦੂ ਵਿਚ ਫਸਣ ਵਾਲੇ ਹਾਂ ਤੇ ਨਾ ਤੇਰੇ ਜਾਲ ਵਿਚ।

ਲੰਗੜਾ : ਫਫੇ ਕੁੱਟਣੀ ਨੂੰ ਸਮਝਣਾ ਸੌਖਾ ਨਹੀਂ। ਜਾਲ ਵਿਚ ਫਸਿਆ ਵੀ ਸਮਝਦਾ ਏ ਕਿ ਮੈਂ ਜਾਲ ਤੋਂ ਬਾਹਰ ਹਾਂ। ਜਿਵੇਂ ਤੁਸੀਂ ਚਾਰੇ।

ਚਾਰੇ : (ਉਠਦੇ ਹੋਏ) ਅਸੀਂ ਚਾਰੇ ! ਤੇਰਾ ਦਿਮਾਗ ਤਾਂ ਨਹੀਂ ਫਿਰ ਗਿਆ ?

ਲੰਗੜਾ : ਤੁਸੀਂ ਚਾਰੇ ਉਸ ਦੇ ਜਾਲ ਵਿਚ ਫਸੇ ਹੋ। ਸੱਚ ਨੂੰ ਪਹਿਚਾਣੋਂ, ਨਹੀਂ ਤਾਂ ਅਪਾਹਜ ਹੋ ਜਾਵੋਗੇ।

(ਚਾਰੇ ਗੁੱਸੇ ਵਿਚ ਉਸ ਨੂੰ ਮਾਰਦੇ ਹਨ।)

ਪਹਿਲਾ : ਪਾਪੀ, ਅਸੀਂ ਤੇਰੀ ਦੂਸਰੀ ਲੱਤ ਵੀ ਤੋੜ ਦਿਆਂਗੇ।

ਦੂਜਾ : ਦੁਸ਼ਟ, ਅਸੀਂ ਤੇਰੀ ਜੀਭ ਕੱਟ ਦਿਆਂਗੇ।

ਤੀਜਾ : ਕਾਫਰ, ਅਸੀਂ ਤੈਨੂੰ ਜਿੰਦਾ ਨਹੀਂ ਛੱਡਾਂਗੇ।

ਚੌਥਾ : ਤੇ ਮੈਂ ਤੇਰਾ ਬੌਣਾ ਦਿਮਾਗ ਸਟੱਡੀ ਕਰਾਂਗਾ।

ਪਿਛੋਂ ਆਵਾਜ਼ : ਸ਼ਤਰੰਜ ਦੀ ਇਹ ਖੇਡ ਸਿਆਸਤ, ਕੀ ਜਾਣੇ ਸੋਚ ਨਿਆਣੀ। ਜਨਤਾ ਦੇ ਲਈ ਜਨਤਾ ਹੱਥੋਂ, ਸੱਚ ਨੇ ਚਾਬਕ ਖਾਣੀ।

ਲੰਗੜਾ : (ਹੌਲੇ ਹੌਲੇ ਉਠਦਾ ਹੈ) ਸੱਚ ਮਰ ਨਹੀਂ ਸਕਦਾ, ਮੂਰਖੋ। ਸੱਚ ਨੂੰ ਫਫੇ ਕੁਟਣੀ ਵੀ ਨਹੀਂ ਮਾਰ ਸਕਦੀ। ਮੈਂ ਜੁ ਕਿਹਾ, ਸੱਚਾ ਕਿਹਾ।

ਪਹਿਲਾ : ਸੱਚ ਸਿਰਫ ਨਾਨਕ ਨੇ ਕਿਹਾ।

ਦੂਜਾ : ਨਹੀਂ, ਸੱਚ ਸਿਰਫ ਕ੍ਰਿਸ਼ਨ ਨੇ ਕਿਹਾ।

ਤੀਜਾ : ਨਹੀਂ, ਸੱਚ ਸਿਰਫ ਮੁਹੰਮਦ ਨੇ ਕਿਹਾ।



ਚੌਥਾ : ਨਹੀਂ, ਸੱਚ ਸਿਰਫ ਨਿਊਟਨ ਨੇ ਕਿਹਾ।

ਲੰਗੜਾ : ਤੁਸੀਂ ਸੱਚ ਬਾਰੇ ਰੇਡਿਓ ਤੇ ਟੀ. ਵੀ. ਤੇ ਗੱਲਾਂ ਹੀ ਸੁਣੀਆਂ ਨੇ। ਯੁੱਗ-ਪੁਰਸ਼ਾਂ ਦੀ ਸਮਝ ਨਹੀਂ ਤੁਹਾਨੂੰ।

ਪਹਿਲਾ : ਨਾਨਕ ਤੋਂ ਵੱਡਾ ਕੋਈ ਗੁਰੂ ਨਹੀਂ।

ਦੂਜਾ : ਨਹੀਂ, ਕ੍ਰਿਸ਼ਨ ਤੋਂ ਵੱਡਾ ਕੋਈ ਅਵਤਾਰ ਨਹੀਂ।

ਤੀਜਾ : ਨਹੀਂ, ਮੁਹੰਮਦ ਤੋਂ ਵੱਡਾ ਕੋਈ ਪੈਗੰਬਰ ਨਹੀਂ।

ਚੌਥਾ : ਨਹੀਂ, ਨਿਊਟਨ ਤੋਂ ਵੱਡਾ ਕੋਈ ਵਿਗਿਆਨੀ ਨਹੀਂ।

ਲੰਗੜਾ : ਤੁਸੀਂ ਅਜੇ ਬੱਚੇ ਹੋ। ਫਫੇ ਕੁਟਣੀ ਦੇ ਜਾਲ ਵਿਚ ਫਸੇ ਹੋ। ਮੈਂ ਆਪਣੀ ਲੱਤ ਲੱਭਾਂਗਾ। ਫਿਰ ਤੁਹਾਨੂੰ ਮੁਕਤ ਕਰਾਵਾਂਗਾ। ਅਮਲਾਂ ਬਾਝ ਨਬੇੜਾ ਨਹੀਂ ਹੋਣਾ। ਤੋਤੇ ਦੀ ਤਰ੍ਹਾਂ ਰਟੇ ਇਹ ਸ਼ਬਦ ਤੁਹਾਡੇ ਕੀ ਕੰਮ ? ਫਫੇ ਕੁਟਣੀ ਨੂੰ ਨਹੀਂ ਤੁਸੀਂ ਜਾਣਦੇ।

ਚਾਰੇ : ਅਸੀਂ ਉਸ ਨੂੰ ਚੰਗੀ ਤਰ੍ਹਾਂ ਜਾਣਦੇ ਹਾਂ।

ਪਹਿਲਾ : ਉਹ ਸਾਰੇ ਦੇਸ਼ਾਂ ਵਿਚ ਘੁੰਮੀ ਹੋਈ ਏ।

ਦੂਜਾ : ਉਸ ਨੇ ਸਾਰੇ ਸਮੁੰਦਰ ਗਾਹੇ ਹੋਏ ਨੇ।

ਤੀਜਾ : ਉਹ ਸੱਤ ਅਸਮਾਨਾਂ ਤੇ ਜਾ ਆਈ ਏ।

ਚੌਥਾ : ਉਹ ਪੁਲਾੜ ਵਿਚ ਉਡ ਸਕਦੀ ਏ।

ਲੰਗੜਾ : ਅੱਛਾ !

ਪਹਿਲਾ : ਹਾਂ, ਉਹ ਦੁਨੀਆਂ ਦੇ ਕਿਸੇ ਵੀ ਦੇਸ਼ ਨਾਲ ਹਨੀਮੂਨ ਮਨਾ ਸਕਦੀ ਏ।

ਦੂਜਾ : ਉਹ ਕਿਸੇ ਵੀ ਦੇਸ਼ ਨੂੰ ਹੜੱਪ ਕਰ ਸਕਦੀ ਏ।

ਤੀਜਾ : ਸਾਰਾ ਅਰਬ ਸੰਸਾਰ ਉਸ ਨੂੰ ਸਰਪਰਸਤ ਮੰਨਦਾ ਏ।

ਚੌਥਾ : ਉਹ ਬੰਬ ਵੀ ਬਣਾ ਸਕਦੀ ਏ।

ਲੰਗੜਾ : ਬੱਸ ਜਾਂ ਕੁਝ ਹੋਰ ਵੀ ?

ਪਹਿਲਾ : ਉਸ ਦਾ ਪਿਤਾ ਰਾਜਾ ਸੀ।

ਦੂਜਾ : ਉਸ ਦੇ ਪਿਤਾ ਦਾ ਪਿਤਾ ਮਹਿਲਾਂ ਵਿਚ ਰਹਿੰਦਾ ਸੀ।

ਤੀਜਾ : ਉਹ ਖੁਦ ਮਲਕਾ ਏ।

ਚੌਥਾ : ਉਸ ਦੇ ਬੱਚੇ ਰਾਜਾ ਬਣਨਗੇ।

ਲੰਗੜਾ : (ਬੇਸਬਰੀ ਨਾਲ) ਬਸ—ਬਸ—ਬਸ— ਬੰਦ ਕਰੋ ਇਹ ਫਜ਼ੂਲ ਕਹਾਣੀ। ਉਹ ਤਾਂ ਸਭ ਕੁਝ ਏ, ਪਰ ਤੁਸੀਂ ਉਹੀ ਹੋ ਘਾਹੀ ਦੇ ਪੁੱਤ ਘਾਹੀ।

(ਚਾਰੇ ਆਪਣੇ ਆਪਣੇ ਅੱਡੇ ਵੱਲ ਜਾਂਦੇ ਹਨ ਤੇ ਲੰਗੜੇ ਆਦਮੀ ਨੂੰ ਬੁਰਾ ਭਲਾ ਕਹਿੰਦੇ ਹਨ।)

ਪਹਿਲਾ : ਵਿਹਲੜ ਇਨਸਾਨ।

ਦੂਜਾ : ਦੁਸ਼ਟ ਜੀਵ।

ਤੀਜਾ : ਕਾਫ਼ਰ ਬੰਦਾ।

ਚੌਥਾ : ਜ਼ਿੰਦਾ ਲਾਸ਼।

(ਅਖਬਾਰ ਵਾਲਾ ਆਉਂਦਾ ਹੈ।)

ਅਖਬਾਰ ਵਾਲਾ : ਅਖਬਾਰ ਏ, ਅਖਬਾਰ ਏ। ਅੱਜ ਦੀ ਤਾਜ਼ਾ ਖਬਰ ਏ। (ਚਾਰਾਂ ਨੂੰ ਵਖਰੇ ਵਖਰੇ ਅਖਬਾਰ ਦਿੰਦਾ ਹੈ)। ਅਕਾਲੀ ਪਤ੍ਰਿਕਾ ਸਰਦਾਰ ਜੀ। ਜੱਗ-ਬਾਣੀ ਪੰਡਤ ਜੀ। ਪ੍ਰਤਾਪ ਮੀਆਂ ਜੀ। ਟ੍ਰਿਬਿਊਨ ਜਨਾਬ। (ਲੰਗੜੇ ਆਦਮੀ ਨੂੰ) ਤੁਸੀਂ ਕਿਹੜਾ ਅਖਬਾਰ ਪੜ੍ਹੋਗੇ, ਜਨਾਬ? ਅੱਜ ਦੀ ਤਾਜ਼ਾ ਖਬਰ, ਜਨਾਬ। ਅਕਾਲੀ ਪਤ੍ਰਿਕਾ, ਜੱਗ ਬਾਣੀ, ਟ੍ਰਿਬਿਊਨ...।

ਲੰਗੜਾ : ਰਹਿਣ ਹੀ ਦੇ, ਮਿੱਤਰਾ। ਸਭ ਖਬਰਾਂ ਬਾਸੀ ਨੇ, ਗਿਣੀਆਂ ਮਿਥੀਆਂ, ਘੜੀਆਂ ਘੜਾਈਆਂ। ਬੱਸ ਇਹ ਚਾਰੇ ਮਿੱਤਰ ਪੜ੍ਹਨਗੇ। ਮੈਂ ਤਾਂ ਬਸ ਸੁਣਾਂਗਾ, ਜੋ ਰੋਜ਼ ਸੁਣਦਾ ਆ ਰਿਹਾ ਹਾਂ।

(ਚਾਰੇ ਅਖਬਾਰ ਪੜ੍ਹਨ ਲਗਦੇ ਹਨ ਤੇ ਅਖਬਾਰ ਵਾਲਾ ਆਵਾਜ਼ ਦਿੰਦਾ ਚਲਾ ਜਾਂਦਾ ਹੈ।)

ਪਹਿਲਾ : ਭਾਰਤ ਵਿਚ ਸਿੱਖ ਬਦੇਸ਼ੀਆਂ ਦੀ ਤਰ੍ਹਾਂ ਰਹਿ ਰਹੇ ਹਨ। ਹਨੇਰ ਪੈ ਗਿਆ ਦੁਨੀਆਂ ਤੇ।

ਦੂਜਾ : ਹੈਂ। ਪੰਜਾਬ ਵਿਚ ਹਿੰਦੂ ਕਿਤੇ ਸੁਰੱਖਿਅਤ ਨਹੀਂ। ਘੋਰ ਅਨਰਥ ਨਹੀਂ ਤਾਂ ਹੋਰ ਕੀ ਹੈ?

ਤੀਜਾ : ਵਾਹ! ਮੁਸਲਮਾਨ ਪੂਰੀ ਤਰ੍ਹਾਂ ਭਾਰਤੀ ਨਾਗਰਿਕ ਅਜੇ ਵੀ ਨਹੀਂ ਬਣੇ। ਬੜੀ ਅਜੀਬ ਗੱਲ ਹੈ।

ਚੌਥਾ : ਭਾਰਤ ਇਕ ਹੋਰ ਸਮੁੰਦਰੀ ਬੇੜਾ ਖਰੀਦ ਰਿਹਾ ਹੈ। ਬੜੀ ਚੰਗੀ ਗੱਲ ਹੈ।

ਲੰਗੜਾ : ਤੁਸੀਂ ਤੇ ਆਪਣੀ ਆਪਣੀ ਖਬਰ ਪੜ੍ਹੀ ਜਾਂਦੇ ਹੋ, ਯਾਰੋ। ਕਿਤੇ ਮੇਰੀ ਟੁੱਟੀ ਲੱਤ ਦੀ ਖਬਰ ਨਹੀਂ ਛਪੀ?

ਪਹਿਲਾ : ਸਤਿਆਨਾਸ। ਪੁਲਸ ਫਿਰ ਹਰਿਮੰਦਰ ਸਾਹਿਬ ਵਿਚ ਦਾਖਲ। ਸ਼ਹਿਰ ਵਿਚ ਕਰਫਿਊ। ਹੇ ਵਾਹਿਗੁਰੂ, ਰਹਿਮ ਕਰ।

ਦੂਜਾ : ਹਿੰਦੂਆਂ ਨੂੰ ਪੰਜਾਬ ਛੱਡਣ ਦੀਆਂ ਧਮਕੀਆਂ। ਸੈਂਕੜੇ ਪਰਵਾਰ ਪੰਜਾਬ ਛੱਡ ਗਏ। ਹੇ ਰਾਮ, ਇਹ ਕੀ ਘੋਰ ਅਨਰਥ ਹੋ ਰਿਹਾ ਏ?

ਤੀਜਾ : ਦਿੱਲੀ ਵਿਚ ਮੁਸਲਮਾਨ ਬਸਤੀਆਂ ਵਿਚ ਦੰਗੇ। ਪੁਲਸ ਵਲੋਂ ਗੋਲੀ। ਅੱਲਾਹ, ਅੱਲਾਹ।

ਚੌਥਾ : ਵਿਗਿਆਨ ਇਕ ਕਦਮ ਅੱਗੇ। ਭਾਰਤ ਫ਼ਰਾਂਸ ਤੋਂ ਜੰਗੀ ਬੇੜਾ ਖਰੀ-



ਦੇਗਾ।

ਲੰਗੜਾ : ਓਏ ਮੂਰਖੋ। ਇਹ ਅਖਬਾਰ ਵੀ ਫਫੇ ਕੁੱਟਣੀ ਦਾ ਹੀ ਸਾਥ ਦੇ ਰਹੇ ਨੇ।

ਪਹਿਲਾ : ਦੇਖ ਲਓ ਆਜ਼ਾਦੀ। ਦਿੱਲੀ ਵਿਚ ਸਿੱਖਾਂ ਤੇ ਹਮਲੇ। ਹਜ਼ਾਰਾਂ ਔਰਤਾਂ ਵਿਧਵਾ, ਬੱਚੇ ਯਤੀਮ, ਲੋਕ ਬੇਘਰ। ਸਿੱਖ ਇਸ ਦੇਸ਼ ਵਿਚ ਕਿਵੇਂ ਰਹਿਣਗੇ?

ਦੂਜਾ : ਦੇਖ ਲਓ, ਜਮਹੂਰੀਅਤ ਦਾ ਜਨਾਜ਼ਾ। ਬੱਸ ਵਿਚੋਂ ਕੱਢ ਕੇ ਦੱਸ ਹਿੰਦੂਆਂ ਨੂੰ ਗੋਲੀ ਨਾਲ ਉਡਾ ਦਿਤਾ, ਦੁਕਾਨਾਂ ਸਾੜ ਦਿੱਤੀਆਂ, ਜਲੰਧਰ ਵਿਚ ਅੰਧਾ-ਧੁੰਦ ਗੋਲੀ, ਸੱਤ ਸ਼ਹਿਰਾਂ ਵਿਚ ਕਰਫਿਊ, ਬੱਸ ਹੁਣ ਤਾਂ ਹੱਦ ਹੀ ਹੋ ਗਈ ਏ।

ਤੀਜਾ : ਕਸ਼ਮੀਰ ਵਿਚ ਵੀ ਫਸਾਦ। ਮਸੀਤ ਵਿਚ ਬੰਬ ਫਟਿਆ। ਅੱਲਾਹ, ਅੱਲਾਹ।

ਚੌਥਾ : ਵਿਗਿਆਨ ਇਕ ਕਦਮ ਹੋਰ ਅੱਗੇ। ਪ੍ਰਧਾਨ ਰੀਗਨ ਵਲੋਂ ਸਟਾਰ ਵਾਰ ਦੀ ਤਿਆਰੀ।

ਲੰਗੜਾ : ਤੁਸੀਂ ਚਾਰੇ ਅਕਲ ਦੇ ਅੰਨ੍ਹੇ ਹੋ, ਨਜ਼ਰ ਦੇ ਕਾਣੇ ਹੋ। ਭਲੇ ਮਾਣਸੋ, ਮੇਰੀ ਭੱਜੀ ਲੱਤ ਦੀ ਖਬਰ ਤੁਹਾਡੇ ਵਿਚੋਂ ਕੋਈ ਨਹੀਂ ਪੜ੍ਹਦਾ! ਫਫੇ ਕੁੱਟਣੀ ਦੀ ਚਾਲ ਸਫਲ ਹੋ ਗਈ ਏ। (ਮੱਥੇ ਤੇ ਹੱਥ ਮਾਰ ਕੇ) ਲੋਕ ਜਾਂ ਸਿੱਖ ਹਨ, ਜਾਂ ਹਿੰਦੂ ਹਨ, ਜਾਂ ਮੁਸਲਮਾਨ ਹਨ ਤੇ ਜਾਂ ਕੋਈ ਅਖੌਤੀ ਵਿਗਿਆਨੀ। ਆਪਣਾ ਮੁਨਾਫਾ, ਆਪਣਾ ਬਚਾਅ, ਆਪਣਾ ਖਤਰਾ। ਇਸ ਤੋਂ ਬਿਨਾਂ ਇਨ੍ਹਾਂ ਨੂੰ ਕੁਝ ਦਿਸਦਾ ਹੀ ਨਹੀਂ। ਓ ਮੂਰਖੋ, ਤੁਸੀਂ ਸਾਰੇ ਦੁਖੀ ਹੋ। ਤੁਹਾਡਾ ਦੁਖਾਂਤ ਸਾਂਝਾ ਏ। ਤੁਹਾਡਾ ਦੁਸ਼ਮਣ ਸਾਂਝਾ ਏ। ਤੁਸੀਂ ਸਮਝਦੇ ਕਿਉਂ ਨਹੀਂ?

ਪਹਿਲਾ : ਭਾਨਿਆ, ਲੰਗੜਾ ਐਨਾ ਮੂਰਖ ਤਾਂ ਨਹੀਂ ਲਗਦਾ।

ਦੂਜਾ : ਹਾਂ ਭੀਮਿਆਂ, ਗੱਲ ਨੇ ਤਾਂ ਮੈਨੂੰ ਵੀ ਕਾਟ ਕੀਤੀ।

ਤੀਜਾ : ਠੀਕ ਹੈ, ਅਸੀਂ ਸਾਰੇ ਹੀ ਦੁਖੀ ਹਾਂ।

ਚੌਥਾ : ਦਰੁਸਤ ਹੈ। ਬਾਹਰਲੇ ਦੇਸ਼ ਕਿਤੇ ਜਹਾਜ਼ ਹੀ ਤਾਂ ਨਹੀਂ ਬਣਾਉਂਦੇ। ਕੁਝ ਹੋਰ ਵੀ ਖਰੀਦਿਆ ਜਾ ਸਕਦਾ ਹੈ।

(ਚਾਰੇ ਇਕੱਠੇ ਹੋ ਕੇ ਲੰਗੜੇ ਵੱਲ ਜਾਣ ਲਗਦੇ ਹਨ।)

ਪਿਛੋਂ ਆਵਾਜ਼ : ਇਹ ਆਕਾਸ਼ ਵਾਣੀ ਏ। ਜ਼ਰੂਰੀ ਸੂਚਨਾ : ਸੀ. ਬੀ. ਆਈ. ਦੀ ਸੂਚਨਾ ਅਨੁਸਾਰ ਬਦੇਸੀ ਤਾਕਤਾਂ ਦੇਸ਼ ਵਾਸੀਆਂ ਨੂੰ ਭੜਕਾ ਰਹੀਆਂ ਨੇ। ਦੇਸ਼ ਦੀ ਏਕਤਾ ਤੇ ਅਖੰਡਤਾ ਨੂੰ ਖਤਰਾ ਏ। ਬਦੇਸ਼ੀ ਏਜੰਟ ਕਾਫ਼ੀ ਸਰਗਰਮ ਨੇ। ਦੇਸ਼ ਵਾਸੀ ਖਬਰਦਾਰ ਰਹਿਣ। ਬਦੇਸ਼ੀ ਏਜੰਟ ਮੰਗਤਿਆਂ, ਲੰਗੜਿਆਂ ਤੇ ਸਾਧੂਆਂ ਦੇ ਭੇਸ ਵਿਚ ਪਕੜੇ ਗਏ ਨੇ।

(ਚਾਰੇ ਬੜੇ ਧਿਆਨ ਨਾਲ ਸੁਣਦੇ ਹਨ।)

ਚਾਰੇ : ਲਉ, ਲੱਗੇ ਸਾਂ ਟਪਲਾ ਖਾਣ। ਇਹ ਲੰਗੜਦੀਨ ਵੀ ਬਦੇਸ਼ੀ ਜਾਸੂਸ ਲਗਦਾ ਏ।

ਪਹਿਲਾ : ਆਹੋ, ਐਧਰ ਪੰਥ ਨੂੰ ਖਤਰਾ ਏ ਤੇ ਇਹ ਅੱਗੋਂ ਝੇੜਾਂ ਕਰਦਾ ਏ। ਮੈਂ ਕਰਦਾਂ ਇਹਦਾ ਕੌਡਾ ਚਿੱਤ।

(ਮਾਰਨ ਨੂੰ ਪੈਂਦਾ ਹੈ।)

ਦੂਜਾ : (ਮਾਰਦੇ ਹੋਏ) ਇਹਨੂੰ ਬੱਸਾਂ ਵਿਚੋਂ ਧੂਹ ਕੇ ਮਾਰੇ ਜਾਂਦੇ ਹਿੰਦੂ ਘੁੱਗੀਆਂ ਗੁਟਾਰਾਂ ਲਗਦੇ ਨੇ।

ਤੀਜਾ : (ਮਾਰਦੇ ਹੋਏ) ਮੁਸਲਮਾਨਾਂ ਨਾਲ ਇਸ ਜਾਸੂਸ ਨੂੰ ਕੀ ਹਮਦਰਦੀ?

ਚੌਥਾ : ਇਸ ਜੰਗਲੀ ਨੂੰ ਵਿਗਿਆਨ ਦੀ ਕੀ ਸਮਝ?

ਲੰਗੜਾ : ਓਏ ਮੂਰਖੋ, ਕਿਉਂ ਮਾਰਨ ਤੇ ਤੁਲੇ ਹੋ। ਮੈਂ ਤਾਂ ਪਹਿਲਾਂ ਹੀ ਅਪਾਹਜ ਹਾਂ। ਤੁਸੀਂ ਫਫ਼ੇ ਕੁੱਟਣੀ ਦੀਆਂ ਚਾਲਾਂ ਨਹੀਂ ਸਮਝਦੇ। ਇਹ ਰੇਡੀਓ ਤੇ ਟੀ.ਵੀ. ਉਸ ਦੇ ਇਸ਼ਾਰੇ ਤੇ ਚਲਦੇ ਨੇ।

ਚਾਰੇ : ਤੂੰ ਇਥੋਂ ਦਫਾ ਹੋ, ਨਹੀਂ ਤਾਂ ਪੁਲਸ ਦੇ ਹਵਾਲੇ ਕਰ ਦਿਆਂਗੇ। ਸੀਖਾਂ ਵਿਚੋਂ ਝਾਕੇਂਗਾ, ਜਿਵੇਂ ਪਾਟਿਆ ਕਾਂ ਝਾਕਦਾ ਹੁੰਦਾ ਏ।

ਲੰਗੜਾ : ਮੇਰੇ ਅੰਨ੍ਹੇ ਕਹਿਣ ਤੇ ਚਿੜ ਗਏ ਹੋ। ਕਾਣਾ ਕਹਿਣ ਤੇ ਖਿਝ ਗਏ ਓ। ਤੁਹਾਨੂੰ ਆਪਣੇ ਫਿਰਕੇ ਤੋਂ ਬਿਨਾਂ ਮਨੁੱਖਤਾ ਦਾ ਕਤਲ ਨਜ਼ਰ ਨਹੀਂ ਆਉਂਦਾ? ਸੱਚ ਦਾ ਕਤਲ ਨਜ਼ਰ ਨਹੀਂ ਆਉਂਦਾ?

ਚਾਰੇ : ਅਸੀਂ ਸੱਚ ਨੂੰ ਚੰਗੀ ਤਰ੍ਹਾਂ ਜਾਣਦੇ ਹਾਂ। ਅਖਬਾਰਾਂ ਤੇ ਟੀ. ਵੀ. ਸੱਚ ਦਸਦੇ ਨੇ।

(ਪਿਛੋਂ ਗੋਲੀ ਦੀ ਆਵਾਜ਼। ਚਾਰੇ ਘਬਰਾ ਕੇ ਇਧਰ ਉਧਰ ਦੌੜਦੇ ਹਨ। ਫਿਰ ਬੈਠ ਕੇ ਸੋਚਦੇ ਹਨ। ਫਿਰ ਅਚਾਨਕ ਭੜਕ ਉਠਦੇ ਹਨ)

ਪਹਿਲਾ : ਸਰਕਾਰ ਸਿੱਖਾਂ ਨੂੰ ਖਤਮ ਕਰਨ ਤੇ ਤੁਲੀ ਏ। ਇਹ ਹਿੰਦੂ-ਰਾਸ਼ਟਰ ਏ। ਸਿੱਖ ਬਦੇਸ਼ੀਆਂ ਦੀ ਤਰ੍ਹਾਂ ਰਹਿ ਰਹੇ ਨੇ।

ਦੂਜਾ : ਇਹ ਝੂਠ ਏ। ਸਿੱਖ ਖਾਲਿਸਤਾਨ ਚਾਹੁੰਦੇ ਨੇ। ਇਹ ਅੱਤਵਾਦੀ ਨੇ। ਇਹ ਵੱਖਵਾਦੀ ਨੇ।

ਤੀਜਾ : ਮੁਸਲਮਾਨਾਂ ਨੇ ਇਸ ਦੇਸ਼ ਵਿਚ ਰਹਿ ਤੇ ਬੜੀ ਭਾਰੀ ਗਲਤੀ ਕੀਤੀ ਏ। ਪਾਕਿਸਤਾਨ ਹੀ ਉਨ੍ਹਾਂ ਦਾ ਘਰ ਏ।

ਚੌਥਾ : ਇਸ ਵਿਗਿਆਨਕ ਤੌਰ ਤੇ ਪਛੜੇ ਦੇਸ਼ ਵਿਚ ਮੈਂ ਵੀ ਨਹੀਂ ਰਹਾਂਗਾ।

ਪਿਛੋਂ ਆਵਾਜ਼ : ਇਹ ਅਕਾਸ਼ਵਾਣੀ ਏ। ਜ਼ਰੂਰੀ ਸੂਚਨਾ : ਦੇਸ਼ ਦੀ ਏਕਤਾ ਤੇ ਅਖੰਡਤਾ ਨੂੰ ਖਤਰਾ ਏ। ਬਦੇਸ਼ੀ ਤਾਕਤਾਂ ਸਾਨੂੰ ਲੜਾ ਰਹੀਆਂ ਨੇ। ਅਸੀਂ ਭਾਈ ਭਾਈ ਹਾਂ। ਸਾਨੂੰ ਰਲ ਕੇ ਰਹਿਣਾ ਚਾਹੀਦਾ ਏ। ਜ਼ਰੂਰੀ ਸੂਚਨਾ ਖਤਮ ਹੁੰਦੀ ਏ।



(ਚਾਰੇ ਇਧਰ-ਉਧਰ ਦੇਖਦੇ ਹਨ। ਉਨ੍ਹਾਂ ਨੂੰ ਕੁਝ ਸਮਝ ਨਹੀਂ ਲਗਦਾ)

ਲੰਗੜਾ : ਓਏ ਮੂਰਖੋ, ਇਸ ਫਫੇ ਕੁੱਟਣੀ ਦੇ ਕਈ ਮੂੰਹ ਨੇ, ਕਈ ਚਾਲਾਂ ਨੇ। ਭਲਾ ਦੱਸੋ, ਕਿਸ ਨੇ ਭੜਕਾਇਆ ਤੁਹਾਨੂੰ? ਮੈਂ ਜਾਂ ਅਖਬਾਰਾਂ ਤੇ ਟੀ. ਵੀ. ਨੇ। ਕਿਥੇ ਨੇ ਬਦੇਸੀ ਏਜੰਟ? ਤੁਹਾਨੂੰ ਬੇਚੈਨ ਕਰ ਰਹੀ ਏ, ਤੁਹਾਡੀ ਗਰੀਬੀ, ਅਨਪੜ੍ਹਤਾ, ਲਾਚਾਰੀ, ਮਹਿੰਗਾਈ, ਬੇਰੁਜ਼ਗਾਰੀ। ਕਦੇ ਇਹ ਵੀ ਪੜ੍ਹਿਆ ਅਖਬਾਰਾਂ ਵਿਚ?

ਚਾਰੇ : ਇਨ੍ਹਾਂ ਬਾਰੇ ਸੁਰਖੀ ਦੀ ਖਬਰ ਹੀ ਨਹੀਂ ਛਪਦੀ। ਪੜ੍ਹੀਏ ਕਿਵੇਂ?

ਲੰਗੜਾ : ਹਾਂ, ਇਹੋ ਤੇ ਮੈਂ ਕਹਿੰਦਾਂ ਹਾਂ ਕਿ ਸੁਰਖੀਆਂ ਹੀ ਨਾ ਪੜ੍ਹਿਆ ਕਰੋ। ਇਹ ਵੀ ਪੜ੍ਹਿਆ ਕਰੋ ਕਿ ਮਹਿੰਗਾਈ ਕਿੰਨੀ ਵਧੀ ਏ। ਬੱਸਾਂ ਦੇ ਕਿਰਾਏ ਕਿੰਨੇ ਵਧੇ ਨੇ। ਬੇਰੁਜ਼ਗਾਰੀ ਦੇ ਕੀ ਅੰਕੜੇ ਨੇ। ਵਿਚਾਰੋ! ਆਪਣਾ ਲੰਗੜਾ ਭਵਿੱਖ ਪਛਾਣੋ। ਦੁਸ਼ਮਣ ਪਹਿਚਾਣੋ, ਦਾਰੂ ਸੋਚੋ।

ਚਾਰੇ : ਇਹ ਸੱਚ ਕਹਿੰਦਾ ਏ। (ਚਾਰੇ ਉਸ ਵੱਲ ਜਾਂਦੇ ਹਨ।)

ਪਿਛੋਂ ਆਵਾਜ਼ : ਬਾਅਦਬ, ਬਾ-ਮੁਲਾਹਿਜ਼ਾ ਹੋਸ਼ਿਆਰ। ਮਲਕਾ-ਏ-ਸਿਆਸਤ ਤਸ਼ਰੀਫ ਲਿਆ ਰਹੇ ਨੇ। (ਦੁਹਰਾਇਆ ਜਾਵੇ।)

(ਫਫੇ ਕੁੱਟਣੀ ਆਪਣੇ ਦੋ ਜਰਨੈਲਾਂ ਸਮੇਤ ਦਾਖਲ ਹੁੰਦੀ ਹੈ। ਗੁੱਸੇ ਵਿਚ ਲਗਦੀ ਹੈ।)

ਫਫੇ ਕੁਟਣੀ : ਮਲਕਾ-ਏ-ਸਿਆਸਤ ਜਨਤਾ ਦੀਆਂ ਤਕਲੀਫਾਂ ਸੁਣਨ ਲਈ ਹਾਜ਼ਰ ਹੈ। (ਚਾਰਾਂ ਨੂੰ) ਦੱਸੋ ਕੀ ਚਾਹੁੰਦੇ ਹੋ?

(ਚਾਰੇ ਉਸ ਵੱਲ ਦੌੜਦੇ ਹਨ। ਲੰਗੜਾ ਆਦਮੀ ਇਕੱਲਾ ਖੜਾ ਰਹਿ ਜਾਂਦਾ ਹੈ)

ਪਹਿਲਾ : ਹਜ਼ੂਰ, ਗਰੀਬ ਹਾਂ, ਦੁਖੀ ਹਾਂ, ਮਿਹਨਤ ਕਰਦੇ ਹਾਂ। ਪਰ ਬੱਚਿਆਂ ਦਾ ਢਿੱਡ ਵੀ ਨਹੀਂ ਭਰ ਸਕਦੇ।

ਫਫੇ ਕੁਟਣੀ : ਤੁਸੀਂ ਲੋਕ ਖੁਦ ਦਲਿਦਰੀ ਹੋ। ਮੈਂ ਤੁਹਾਨੂੰ 5000 ਰੁਪਏ ਦੇ ਬਿਨਾ ਵਿਆਜ ਕਰਜ਼ੇ ਦਿੱਤੇ ਸਨ। ਕੀ ਕੀਤਾ ਉਨ੍ਹਾਂ ਪੈਸਿਆਂ ਦਾ? ਸ਼ਰਾਬ ਪੀਤੀ ਜਾਂ ਜੂਆ ਖੇਡਿਆ?

ਪਹਿਲਾ : ਹਜ਼ੂਰ ਸ਼ਰਾਬ ਨਹੀਂ ਪੀਤੀ, ਜੂਆ ਨਹੀਂ ਖੇਡਿਆ। ਕੁਝ ਪੈਸੇ ਤਾਂ ਕਾਗਜ਼ ਤਿਆਰ ਕਰਨ ਤੇ ਲਗ ਗਏ। ਕੁਝ ਇਨਸਪੈਕਟਰ ਨੇ ਲੈ ਲਏ। ਕੁਝ ਬੈਂਕ ਮੈਨੇਜਰ ਨੇ ਲੈ ਲਏ। ਬਚੇ ਹੀ ਕੀ ਸਨ?

ਫਫੇ ਕੁਟਣੀ : ਇਹ ਜੁਰਮ ਏ। ਤੁਸੀਂ ਰਿਸ਼ਵਤ ਕਿਉਂ ਦਿੰਦੇ ਹੋ?

ਦੂਜਾ : ਹਜ਼ੂਰ, ਦਿੰਦੇ ਨਹੀਂ, ਦੇਣੀ ਪੈਂਦੀ ਏ। ਨਹੀਂ ਤੇ ਕਰਜ਼ੇ ਨਹੀਂ ਮਿਲਦੇ।

ਤੀਜਾ : ਮਲਕਾ ਜੀ, ਹੁਣ ਫੜ ਲਓ, ਉਨ੍ਹਾਂ ਨੂੰ। ਕਿਉਂ ਗਰੀਬਾਂ ਦਾ ਖੂਨ

ਚੂਸਦੇ ਨੇ ?

ਫਫੇ ਕੁਟਣੀ : ਪਰ ਸਬੂਤ—ਕੋਈ ਸਬੂਤ ਹੈ ਤੁਹਾਡੇ ਕੋਲ ?

ਚੌਥਾ ਆਦਮੀ : ਮਲਕਾ-ਏ-ਸਿਆਸਤ, ਹੱਥ ਬੰਨ੍ਹ ਕੇ ਬੇਨਤੀ ਹੈ। (ਜਰਨੈਲਾਂ ਵੱਲ ਇਸ਼ਾਰਾ ਕਰਕੇ) ਇਨ੍ਹਾਂ ਨੂੰ ਪੁੱਛ ਲਓ। ਇਹ ਸਭ ਕੁਝ ਜਾਣਦੇ ਨੇ। (ਉਹ ਘੂਰ ਕੇ ਦੇਖਦੇ ਨੇ।)

ਲੰਗੜਾ : ਮਿੱਤਰੋ, ਇਹ ਜਾਣਦੇ ਹੋਏ ਵੀ ਕੁਝ ਨਹੀਂ ਜਾਣਦੇ। ਇਹ ਸੁਣਦੇ ਹੋਏ ਵੀ ਕੁਝ ਨਹੀਂ ਸੁਣਦੇ। ਇਹ ਦੇਖਦੇ ਹੋਏ ਵੀ ਕੁਝ ਨਹੀਂ ਦੇਖਦੇ। ਇਨ੍ਹਾਂ ਕੋਲ ਤੁਹਾਡੀਆਂ ਸਮੱਸਿਆਵਾਂ ਦਾ ਕੋਈ ਹੱਲ ਨਹੀਂ।

(ਚਾਰੇ ਉਸ ਵੱਲ ਜਾਣ ਲਗਦੇ ਹਨ।)

ਫਫੇ ਕੁਟਣੀ : ਖਬਰਦਾਰ ! ਇਹ ਵਿਦੇਸ਼ੀ ਏਜੰਟ ਏ, ਭਾਰਤ ਦਾ ਵੈਰੀ, ਲੋਕਾਂ ਦਾ ਦੁਸ਼ਮਣ, ਮਕਾਰ, ਧੋਖੇਬਾਜ਼, ਨਾਸਤਕ। ਤੁਹਾਡੀਆਂ ਸਮੱਸਿਆਵਾਂ ਦਾ ਹੱਲ ਮੈਂ ਕਰਾਂਗੀ।

ਲੰਗੜਾ : ਡਰੋ ਨਾ ਸਾਥੀਓ। ਆਪਣਾ ਭਵਿੱਖ ਤੁਸੀਂ ਆਪ ਘੜੋ। ਇਸ ਕੋਲ ਤੁਹਾਡੀਆਂ ਸਮੱਸਿਆਵਾਂ ਦਾ ਕੋਈ ਹੱਲ ਨਹੀਂ। ਇਹ ਤਾਂ ਲੋਕਾਂ ਨੂੰ ਜਾਨੋਂ ਮਰਵਾ ਸਕਦੀ ਏ, ਅਪਾਹਜ ਕਰ ਸਕਦੀ ਏ, ਨਾਅਰੇ ਘੜ ਸਕਦੀ ਏ।

ਫਫੇ ਕੁਟਣੀ : ਮੈਂ ਇਨ੍ਹਾਂ ਨੂੰ ਬਦੇਸ਼ੀ ਨਾਅਰੇ ਨਹੀਂ ਸਿਖਾਏ। ਮੈਂ ਇਨ੍ਹਾਂ ਨੂੰ ਭਾਰਤ ਦਾ ਗੌਰਵ ਦੱਸਿਆ ਹੈ, ਜਿਥੇ ਗਰੀਬੀ ਨੂੰ ਅਸ਼ੀਰਵਾਦ ਮੰਨਿਆ ਜਾਂਦਾ ਹੈ ਤੇ ਚੋਰੀ ਨੂੰ ਪਾਪ ਮੰਨਿਆ ਜਾਂਦਾ ਹੈ।

ਲੰਗੜਾ : ਇਹ ਵਿਰਸਾ ਬੇ-ਬੁਨਿਆਦ ਹੈ। ਜੇ ਚੋਰੀ ਕਰਨਾ ਪਾਪ ਹੈ ਤਾਂ ਭੁੱਖੇ ਮਰਨਾ ਵੀ ਪਾਪ ਹੈ। ਜੇ ਗਰੀਬੀ ਅਸ਼ੀਰਵਾਦ ਹੈ ਤਾਂ ਅਮੀਰੀ ਲਾਹ-ਨਤ ਹੈ।

ਚਾਰੇ : (ਲੰਗੜੇ ਵੱਲ ਜਾਂਦੇ ਹਨ।) ਇਹ ਸੱਚ ਕਹਿੰਦਾ ਏ।

(ਫਫੇ ਕੁਟਣੀ ਤਾੜੀ ਵਜਾ ਕੇ ਤੁਰ ਜਾਂਦੀ ਹੈ)

ਜਰਨੈਲ : ਖਬਰਦਾਰ ! ਜੇ ਇਸ ਬਦੇਸ਼ੀ ਏਜੰਟ ਵੱਲ ਵਧੇ ਤਾਂ ਗੋਲੀਆਂ ਨਾਲ ਉਡਾ ਉਡਾ ਦਿਆਂਗੇ। ਦੇਸ਼ ਦੇ ਸਿਪਾਹੀ ਹਾਂ। ਦੇਸ਼ ਨੂੰ ਬਚਾਉਣਾ ਸਾਡਾ ਕਰੱਤਵ ਹੈ।

ਲੰਗੜਾ : ਸਿਪਾਹੀ ਨਹੀਂ ਟੁੱਕੜ ਬੋਚ ਹੋ। (ਅੱਗੇ ਆ ਕੇ) ਪਹਿਲਾਂ ਤੁਸੀਂ ਮੈਨੂੰ ਅਪਾਹਜ ਕੀਤਾ ਸੀ, ਹੁਣ ਜਾਨ ਲੈ ਸਕਦੇ ਹੋ। ਮਸਾਂ ਤਾਂ ਮੇਰੀ ਟੁੱਟੀ ਲੱਤ ਮਿਲੀ ਹੈ। ਚਲਾਓ ਗੋਲੀ। ਲੰਗੜਾ ਫਿਰਨ ਨਾਲੋਂ ਮਰਨਾ ਚੰਗਾ (ਚਾਰੇ ਲੰਗੜੇ ਆਦਮੀ ਦੇ ਪਿੱਛੇ ਵੱਲ ਦੌੜਦੇ ਹਨ ਤੇ ਜਰਨੈਲ ਗੋਲੀ ਚਲਾਉਂਦੇ ਹਨ। ਲੰਗੜਾ ਆਦਮੀ ਡਿਗਦਾ ਹੈ ਤੇ ਫਿਰ ਉਠਣ



ਲੱਗਦਾ ਹੈ। ਦੂਜਾ ਤੇ ਚੌਥਾ ਆਦਮੀ ਉਸਨੂੰ ਸਹਾਰਾ ਦੇ ਕੇ ਉਠਾਉਂਦੇ ਹਨ ਅਤੇ ਪਹਿਲਾ ਤੇ ਤੀਜਾ ਆਦਮੀ ਛੁਪ ਕੇ ਜਰਨੈਲਾਂ ਦੀਆਂ ਬੰਦੂਕਾਂ ਖੋਹਣ ਚਲੇ ਜਾਂਦੇ ਹਨ।

(ਪਿਛੋਂ ਆਵਾਜ਼ ਆਉਂਦੀ ਹੈ।)

ਸੱਚ ਕਦੇ ਨਹੀਂ ਮੋਇਆ ਯਾਰੋ, ਸੱਚ ਸਮੇਂ ਦਾ ਹਾਣੀ।
ਜ਼ਾਲਮ ਹੱਥੋਂ ਰਫਲਾਂ ਖੋਹ ਕੇ, ਤੇਸੀ ਹੱਥ ਫੜਾਣੀ।

0

## ਪਿਛਲੀ ਬਾਕੀ

ਸਿਰਸਾ : 1-2, ਅਗੱਸਤ : ਸਾਹਿਲ ਵਲੋਂ ਸ਼ਰਦ ਜੋਸ਼ੀ ਦਾ 'ਏਕ ਥਾ ਗਧਾ'...ਅਤੇ ਰਮੇਸ਼ ਬਤਰਾ ਦਾ 'ਛੱਤ ਪੁਰਾਣੀ' ਕੀਤੇ ਗਏ। ਨਿਰਦੇਸ਼ਕ : ਗੌਤਮ ਸੌਗਾਤ। ਗੀਤ : ਬ੍ਰਿਜ ਮੋਹਨ, ਰੋਸ਼ਨੀ : ਅਨੁਰੂਪ ਨਵੀਨ।

ਡੇਰਾ ਬੱਸੀ (ਪਟਿਆਲਾ) : 23 ਅਗੱਸਤ : ਪੰਜਾਬ ਰੰਗ ਮੰਚ, ਚੰਡੀਗੜ੍ਹ ਵਲੋਂ ਗੁਰਦਿਆਲ ਸਿੰਘ ਫੁੱਲ ਦਾ 'ਅਸੀਂ ਦੂਣ ਸਵਾਇ ਹੋਇ' ਅਨਾਜ ਮੰਡੀ ਵਿਚ ਕੀਤਾ ਗਿਆ। ਨਿਰ-ਦੇਸ਼ਕ : ਜਸਬੀਰ ਸਿੰਘ ਆਹਲੂਵਾਲੀਆ।

ਬਠਿੰਡਾ : 16 ਸਿਤੰਬਰ : ਫਰੈਂਡਜ਼ ਆਰਟ ਥੀਏਟਰ ਵੱਲੋਂ ਮਾਡਲ ਟਾਊਨ ਵਿਖੇ ਚਰਨ ਸਿੰਘ ਸਿੰਧਰਾ ਦਾ 'ਰਾਮ ਮੁਹੰਮਦ ਸਿੰਘ ਆਜ਼ਾਦ' ਕੀਤਾ ਗਿਆ। ਨਿਰਦੇਸ਼ਕ : ਹਰਵਿੰਦਰ ਮਾਨ।

### ਲੋਕ ਕਲਾ ਮੰਚ ਮਾਨਸਾ :

ਚੰਡੀਗੜ੍ਹ : 18 ਅਗੱਸਤ : ਬਾਲ ਭਵਨ ਵਿਖੇ 'ਭੱਜੀਆਂ ਬਾਹਾਂ' ਅਤੇ 'ਅੰਨ੍ਹੇ ਨਿਸ਼ਾਨਚੀ' ਕੀਤਾ ਗਿਆ।

ਮਾਨਸਾ : 28 ਅਗੱਸਤ : ਰਮਨ ਸਿਨੇਮਾ ਹਾਲ ਵਿਚ 'ਭੱਜੀਆਂ ਬਾਹਾਂ' ਕੀਤਾ ਗਿਆ।

ਬੱਧੀਆਣਾ : (ਬਠਿੰਡਾ) 29 ਅਗੱਸਤ : ਪਿੰਡ ਦੀ ਸੱਥ ਵਿਚ 'ਭੱਜੀਆਂ ਬਾਹਾਂ' ਕੀਤਾ ਗਿਆ।

ਭੁਪਾਲ : (ਬਠਿੰਡਾ) 4 ਸਿਤੰਬਰ : ਸਰਕਾਰੀ ਮਿਡਲ ਸਕੂਲ ਵਿਚ 'ਭੱਜੀਆਂ ਬਾਹਾਂ' ਅਤੇ 'ਜਦੋਂ ਬੋਹਲ ਰੋਂਦੇ ਹਨ' ਅਤੇ 'ਸਿਧਾ ਰਾਹ ਵਿੰਗਾ ਬੰਦਾ' ਕੀਤੇ ਗਏ।

ਦਸੂਹਾ : 12 ਸਿਤੰਬਰ (ਸਵੇਰੇ) : ਗੁਰੂ ਤੇਗ ਬਹਾਦਰ ਕਾਲਜ ਫਾਰ ਵੂਮੈਨ ਵਿਖੇ 'ਭੱਜੀਆਂ ਬਾਹਾਂ' ਕੀਤਾ ਗਿਆ।

ਤਲਵਾੜਾ : 12 ਸਿਤੰਬਰ (ਸ਼ਾਮ) : ਹਾਈਡਲ ਕਲੋਨੀ ਵਿਚ 'ਭੱਜੀਆਂ ਬਾਹਾਂ' ਕੀਤਾ ਗਿਆ।

ਖਿਆਲਾ : (ਬਠਿੰਡਾ) 24 ਸਿਤੰਬਰ : ਸਰਕਾਰੀ ਹਾਈ ਸਕੂਲ ਵਿਖੇ ਭੱਜੀਆਂ ਬਾਹਾਂ' ਕੀਤਾ ਗਿਆ।

ਮਾਨਸਾ : 27 ਸਿਤੰਬਰ : ਦਸ਼ਮੇਸ਼ ਪਬਲਿਕ ਸਕੂਲ ਵਿਚ 'ਭੱਜੀਆਂ ਬਾਹਾਂ' ਕੀਤਾ ਗਿਆ।

ਉਪਰੋਕਤ ਸਾਰੇ ਨਾਟਕ ਅਜਮੇਰ ਔਲਖ ਦੇ ਸਨ। ਨਿਰਦੇਸ਼ਕ : ਅਜਮੇਰ ਔਲਖ।

## ਪਹਿਲੀ ਅਕਤੂਬਰ 1987 ਤੋਂ ਬਾਅਦ

### ਲੋਕ ਕਲਾ ਮੰਚ, ਮਾਨਸਾ :

ਲੇਖਕ-ਨਿਰਦੇਸ਼ਕ : ਅਜਮੇਰ ਔਲਖ।

ਛੋਟੀ ਮਾਨਸਾ : 23 ਅਕਤੂਬਰ : ਸਰਕਾਰੀ ਮਿਡਲ ਸਕੂਲ ਵਿਖੇ 'ਭੱਜੀਆਂ ਬਾਹਾਂ' ਅਤੇ 'ਸਿੱਧਾ ਰਾਹ ਵਿੰਗਾ ਬੰਦਾ' ਕੀਤੇ ਗਏ। ਕਲਾਕਾਰ : ('ਭੱਜੀਆਂ ਬਾਹਾਂ') ਮਨਜੀਤ ਔਲਖ, ਅਜਮੇਰ ਔਲਖ, ਨਿਰੰਜਨ ਪ੍ਰੇਮੀ, ਬਲਵੰਤ ਰੁਪਾਲ, ਜਸਵੰਤ ਨਿੱਕਾ, ਸੁਖਬੀਰ ਨਿੱਕੂ, ਲੱਖਾ



ਸਿੰਘ, ਨਵੀਨ, ਇੰਦਰਜੀਤ, ਰਵੀ ਨੰਦਨ, ਰਵਿੰਦਰ ਰੂਬੀ, ਜੋਤੀ, ਲੀਜ਼ਾ, ਜਗਤਾਰ, ਗੁਰਮੀਤ ਕੌਰ, ਦਲਜੀਤ ਕੌਰ ਅਤੇ ਮਿੰਨੀ। ('ਸਿੱਧਾ ਰਾਹ ਵਿੰਗਾ ਬੰਦਾ') ਬਲਵੰਤ ਰੁਪਾਲ, ਲੱਖਾ ਸਿੰਘ, ਸੁਖਬੀਰ ਨਿੱਕੂ, ਇੰਦਰਜੀਤ, ਨਵੀਨ ਅਤੇ ਰਵੀ ਨੰਦਨ।

ਸਰਦੂਲਗੜ੍ਹ : 1 ਨਵੰਬਰ : ਓਪਨ ਏਅਰ ਥੀਏਟਰ ਵਿਚ 'ਭੱਜੀਆਂ ਬਾਹਾਂ' ਕੀਤਾ ਗਿਆ। ਕਲਾਕਾਰ : ਬਲਵੰਤ ਰੁਪਾਲ ਅਤੇ ਲੱਖਾ ਸਿੰਘ ਤੋਂ ਬਿਨਾ 23 ਅਕਤੂਬਰ ਵਾਲੇ ਹੀ।

ਭੀਖੀ : 4 ਨਵੰਬਰ : ਰਾਮਲੀਲਾ ਗਰਾਊਂਡ ਵਿਖੇ 'ਭੱਜੀਆਂ ਬਾਹਾਂ' ਅਤੇ 'ਜਦੋਂ ਬੋਹਲ ਰੋਂਦੇ ਹਨ' ਕੀਤਾ ਗਿਆ। 'ਭੱਜੀਆਂ ਬਾਹਾਂ' ਦੇ ਕਲਾਕਾਰ 23 ਅਕਤੂਬਰ ਵਾਲੇ ਹੀ। 'ਜਦੋਂ ਬੋਹਲ ਰੋਂਦੇ ਹਨ' ਦੇ ਕਲਾਕਾਰ : ਬਲਵੰਤ ਰੁਪਾਲ, ਲੱਖਾ ਸਿੰਘ, ਇੰਦਰਜੀਤ, ਰਵੀ, ਨਵੀਨ, ਸੁਖਬੀਰ ਨਿੱਕੂ, ਜਸਵੰਤ ਨਿੱਕਾ, ਰਵਿੰਦਰ ਰੂਬੀ, ਜੋਤੀ, ਲੀਜ਼ਾ, ਗੁਰਮੀਤ ਕੌਰ ਅਤੇ ਦਲਜੀਤ ਕੌਰ।

ਬੁਢਲਾਡਾ : 4 ਨਵੰਬਰ [ਸਵੇਰੇ] : ਗੁਰੂ ਨਾਨਕ ਕਾਲਿਜ ਵਿਖੇ 'ਭੱਜੀਆਂ ਬਾਹਾਂ' ਅਤੇ 'ਜਦੋਂ ਬੋਹਲ ਰੋਂਦੇ ਹਨ' ਕੀਤਾ ਗਿਆ। ਕਲਾਕਾਰ (ਭੱਜੀਆਂ ਬਾਹਾਂ) 23 ਅਕਤੂਬਰ ਵਾਲੇ ਹੀ। (ਜਦੋਂ ਬੋਹਲ ਰੋਂਦੇ ਹਨ) : ਰਵਿੰਦਰ ਰੂਬੀ ਦੀ ਥਾਂ ਮਨਜੀਤ ਚਾਹਲ ਅਤੇ ਬਾਕੀ ਕਲਾ-ਕਾਰ 1 ਨਵੰਬਰ ਵਾਲੇ ਹੀ।

ਬੋੜਾਵਾਲ (ਬਠਿੰਡਾ) : 4 ਨਵੰਬਰ (ਸ਼ਾਮੀ) : ਸਥਾਨਕ ਮਿਡਲ ਸਕੂਲ ਵਿਖੇ 'ਭੱਜੀਆਂ ਬਾਹਾਂ' ਅਤੇ 'ਜਦੋਂ ਬੋਹਲ ਰੋਂਦੇ ਹਨ' ਕੀਤਾ ਗਿਆ। ਕਲਾਕਾਰ : ਸਵੇਰ ਵਾਲੇ ਹੀ।

ਜੋਗਾ (ਬਠਿੰਡਾ) : 5 ਨਵੰਬਰ (ਸਵੇਰੇ) : ਸਥਾਨਕ ਗੁਰਦੁਆਰਾ ਸਾਹਿਬ ਦੀ ਮੰਚ ਉਤੇ 'ਭੱਜੀਆਂ ਬਾਹਾਂ' ਅਤੇ 'ਜਦੋਂ ਬੋਹਲ ਰੋਂਦੇ ਹਨ' ਕੀਤਾ ਗਿਆ। ਕਲਾਕਾਰ : 4 ਨਵੰਬਰ ਵਾਲੇ ਹੀ।

ਲੰਬੀ (ਫਰੀਦਕੋਟ) : 6 ਨਵੰਬਰ : ਬਾਬਾ ਮਾਨ ਸਿੰਘ ਖੇਡ ਮੈਦਾਨ ਵਿਖੇ 'ਭੱਜੀਆਂ ਬਾਹਾਂ', 'ਜਦੋਂ ਬੋਹਲ ਰੋਂਦੇ ਹਨ' ਅਤੇ 'ਸੁੱਕੀ ਕੁੱਖ' ਕੀਤਾ ਗਿਆ। ਕਲਾਕਾਰ : 'ਭੱਜੀਆਂ ਬਾਹਾਂ' ਵਿਚ ਸੁਰਿੰਦਰ ਸਿੰਘ, ਜਗਤਾਰ ਅਤੇ ਮਿੰਨੀ ਤੋਂ ਇਲਾਵਾ 5 ਨਵੰਬਰ ਵਾਲੇ ਹੀ। 'ਜਦੋਂ ਬੋਹਲ ਰੋਂਦੇ ਹਨ' ਵਿਚ ਜਗਤਾਰ ਤੋਂ ਬਿਨਾਂ 5 ਨਵੰਬਰ ਵਾਲੇ ਹੀ। 'ਸੁੱਕੀ ਕੁੱਖ' ਵਿਚ ਮਨਜੀਤ ਔਲਖ, ਗੁਰਮੀਤ ਕੌਰ, ਦਲਜੀਤ ਕੌਰ, ਜਸਵੰਤ ਨਿਕਾ, ਸੁਖਬੀਰ ਸਿੰਘ, ਨਵੀਨ, ਕਾਲਾ, ਜਯੋਤੀ, ਲੀਜ਼ਾ, ਇੰਦਰਜੀਤ ਸਿੰਘ, ਲੱਖਾ ਸਿੰਘ ਅਤੇ ਰਵੀ।

ਕੁਲਾਣਾ (ਬਠਿੰਡਾ) : 14 ਨਵੰਬਰ : ਸਥਾਨਕ ਡੇਰੇ ਦੇ ਮੰਚ 'ਤੇ 'ਭੱਜੀਆਂ ਬਾਹਾਂ' ਅਤੇ 'ਜਦੋਂ ਬੋਹਲ ਰੋਂਦੇ ਹਨ' ਕੀਤਾ ਗਿਆ। ਕਲਾਕਾਰ : ('ਭੱਜੀਆਂ ਬਾਹਾਂ') : ਮਨਜੀਤ ਔਲਖ, ਮਨਜੀਤ ਚਾਹਲ, ਸੁਪਨਦੀਪ, ਬਲਵੰਤ ਰੁਪਾਲ, ਦਲਜੀਤ ਕੌਰ, ਗੁਰਮੀਤ ਕੌਰ, ਲੱਖਾ ਸਿੰਘ, ਇੰਦਰਜੀਤ ਸਿੰਘ, ਜਸਵੰਤ ਸਿੰਘ, ਸੁਖਬੀਰ ਸਿੰਘ, ਰਵਿੰਦਰ ਰੂਬੀ, ਨਵੀਨ ਸ਼ਰਮਾ, ਰਵੀ ਨੰਦਨ, ਰਾਜਿੰਦਰ ਔਲਖ, ਸੁਰਿੰਦਰ ਸਿੰਘ, ਜਗਤਾਰ, ਕਾਲਾ, ਜਯੋਤੀ ਅਤੇ ਲੀਜ਼ਾ। ('ਜਦੋਂ ਬੋਹਲ ਰੋਂਦੇ ਹਨ') : 4 ਨਵੰਬਰ ਵਾਲੇ ਹੀ।

ਰੱਲਾ (ਬਠਿੰਡਾ) : 15 ਨਵੰਬਰ : ਛੱਤੇ ਖੂਹ ਵਾਲੇ ਮੰਚ ਤੇ 'ਭੱਜੀਆਂ ਬਾਹਾਂ' ਅਤੇ 'ਸੁੱਕੀ ਕੁੱਖ' ਕੀਤਾ ਗਿਆ। ਕਲਾਕਾਰ : 'ਸੁੱਕੀ ਕੁੱਖ' ਦੇ 6 ਨਵੰਬਰ ਵਾਲੇ ਹੀ ਅਤੇ

'ਭੱਜੀਆਂ ਬਾਹਾਂ' ਦੇ 14 ਨਵੰਬਰ ਵਾਲੇ ਅਤੇ ਨਰਿੰਜਣ ਪ੍ਰੇਮੀ ।

ਮੱਤੀ (ਬਠਿੰਡਾ) : 16 ਨਵੰਬਰ : ਸਥਾਨਕ ਸਰਕਾਰੀ ਹਾਈ ਸਕੂਲ ਵਿੱਚ 'ਭੱਜੀਆਂ ਬਾਹਾਂ' ਅਤੇ 'ਜਦੋਂ ਬੋਹਲ ਰੋਂਦੇ ਹਨ' ਕੀਤਾ ਗਿਆ । ਕਲਾਕਾਰ : 'ਜਦੋਂ ਬੋਹਲ ਰੋਂਦੇ ਹਨ' ਦੇ 15 ਨਵੰਬਰ ਵਾਲੇ ਅਤੇ 'ਭੱਜੀਆਂ ਬਾਹਾਂ' ਦੇ ਨਰਿੰਜਣ ਪ੍ਰੇਮੀ ਤੋਂ ਬਿਨਾਂ 15 ਨਵੰਬਰ ਵਾਲੇ ਹੀ ।

ਸੁਨਾਮ : 17 ਨਵੰਬਰ (ਸਵੇਰੇ) : ਸਥਾਨਕ ਆਈ. ਟੀ. ਆਈ. ਦੇ ਮੰਚ ਤੇ 'ਜਦੋਂ ਬੋਹਲ ਰੋਂਦੇ ਹਨ' ਕੀਤਾ ਗਿਆ । ਕਲਾਕਾਰ 14 ਨਵੰਬਰ ਵਾਲੇ ਹੀ ।

ਛਾਜਲੀ (ਸੰਗਰੂਰ) : 1 ਨਵੰਬਰ (ਰਾਤੀਂ), ਸਥਾਨਕ ਸਹਿਕਾਰੀ ਬੈਂਕ ਦੇ ਵਿਹੜੇ ਵਿੱਚ 'ਸੁੱਕੀ ਕੁੱਖ' ਅਤੇ 'ਭੱਜੀਆਂ ਬਾਹਾਂ' ਕੀਤੇ ਗਏ । ਕਲਾਕਾਰ : ਉਪਰੋਕਤ ਹੀ 15 ਨਵੰਬਰ ਵਾਲੇ ।

ਉੱਡਤ (ਬਠਿੰਡਾ) : 19 ਨਵੰਬਰ : ਪਿੰਡ ਦੀ ਸੱਥ ਚ 'ਭੱਜੀਆਂ ਬਾਹਾਂ', 'ਸੁੱਕੀ ਕੁੱਖ' ਅਤੇ 'ਜਦੋਂ ਬੋਹਲ ਰੋਂਦੇ ਹਨ' ਕੀਤਾ ਗਏ । ਕਲਾਕਾਰ : ਉਪਰੋਕਤ ਹੀ ।

ਸਿਰਸਾ : 25 ਨਵੰਬਰ : ਸਰਕਾਰੀ ਨੈਸ਼ਨਲ ਕਾਲਿਜ ਦੇ ਓਪਨ ਏਅਰ ਥੀਏਟਰ ਦੇ ਮੰਚ 'ਤੇ 'ਭੱਜੀਆਂ ਬਾਹਾਂ' ਅਤੇ 'ਜਦੋਂ ਬੋਹਲ ਰੋਂਦੇ ਹਨ' ਕੀਤਾ ਗਿਆ ਕਲਾਕਾਰ : 'ਭੱਜੀਆਂ ਬਾਹਾਂ' ਵਿਚ 14 ਨਵੰਬਰ ਵਾਲੇ ਕਲਾਕਾਰਾਂ ਤੋਂ ਇਲਾਵਾ ਨਰਿੰਜਣ ਪ੍ਰੇਮੀ ਅਤੇ ਪ੍ਰੀਤਮ ਰੁਪਾਲ 'ਜਦੋਂ ਬੋਹਲ ਰੋਂਦੇ ਹਨ' ਵਿਚਗੁਰਮੀਤ ਤੇ ਦਲਜੀਤ ਦੇ ਰੋਲ ਕ੍ਰਮਵਾਰ ਮਨਜੀਤ ਔਲਖ ਤੇ ਸੁਪਨਦੀਪ ਨੇ ਕੀਤੇ । ਬਾਕੀ ਕਲਾਕਾਰ 1 ਨਵੰਬਰ ਵਾਲੇ ਹੀ (ਉਪਰੋਕਤ) ।

ਚਮਕੌਰ ਸਾਹਿਬ : 5 ਦਿਸੰਬਰ : ਸਥਾਨਕ ਗਰਲਜ਼ ਹਾਈ ਸਕੂਲ ਵਿਖੇ 'ਭੱਜੀਆਂ ਬਾਹਾਂ' ਅਤੇ 'ਜਦੋਂ ਬੋਹਲ ਰੋਂਦੇ ਹਨ' ਕੀਤਾ ਗਿਆ । ਕਲਾਕਾਰ : 25 ਨਵੰਬਰ ਵਾਲੇ ਹੀ (ਉਪਰੋਕਤ) ।

ਟੋਹਾਣਾ (ਹਰਿਆਣਾ) : 6 ਦਿਸੰਬਰ : ਸਥਾਨਕ ਕਾਲਿਜ ਦੇ ਮੰਚ 'ਤੇ 'ਭੱਜੀਆਂ ਬਾਹਾਂ' ਤੇ 'ਅੰਨ੍ਹੇ ਨਿਸ਼ਾਨਚੀ' ਕੀਤਾ ਗਿਆ । ਕਲਾਕਾਰ : 'ਭੱਜੀਆਂ ਬਾਹਾਂ' ਦੇ 25 ਨਵੰਬਰ ਵਾਲੇ ਹੀ (ਉਪਰੋਕਤ) । 'ਅੰਨੇ ਨਿਸ਼ਾਨਚੀ' ਦੇ ਲੱਖਾ ਸਿੰਘ, ਇੰਦਰਜੀਤ ਸਿੰਘ, ਸੁਖਬੀਰ ਸਿੰਘ, ਨਵੀਨ ਸ਼ਰਮਾ, ਰਵੀ ਨੰਦਨ, ਪ੍ਰੀਤਮ ਰੁਪਾਲ ਸੁਪਨਦੀਪ ਕੌਰ, ਮਨਜੀਤ ਔਲਖ, ਜਯੋਤੀ ਅਤੇ ਜਗਤਾਰ ।

ਬਰਨਾਲਾ : 15 ਦਿਸੰਬਰ (ਸਵੇਰੇ) : ਐਸ ਡੀ ਕਾਲਿਜ ਵਿਖੇ 'ਭੱਜੀਆਂ ਬਾਹਾਂ' ਅਤੇ 'ਜਦੋਂ ਬੋਹਲ ਰੋਂਦੇ ਹਨ' ਕੀਤਾ ਗਿਆ । ਕਲਾਕਾਰ : 25 ਨਵੰਬਰ ਵਾਲੇ ਹੀ (ਉਪਰੋਕਤ)

ਬਰਨਾਲਾ : 15 ਦਿਸੰਬਰ (ਰਾਤੀਂ) : ਬਾਜਵਾ ਪੱਤੀ ਵਿੱਚ ਸ਼ਹੀਦ ਸਪੋਰਟਸ ਕਲੱਬ ਦੇ ਮੈਦਾਨ 'ਚ 'ਭੱਜੀਆਂ ਬਾਹਾਂ' ਤੇ 'ਜਦੋਂ ਬੋਹਲ ਰੋਂਦੇ ਹਨ' ਕੀਤਾ ਗਿਆ । ਕਲਾਕਾਰ : ਉਪਰੋਕਤ ਹੀ ।

**ਪੰਜਾਬ ਕਲਾ ਮੰਚ, ਮਾਨਸਾ :—**

ਮਾਨਸਾ : ਪੰਜਾਬ ਕਲਾ ਮੰਚ ਵਲੋਂ ਅਮਰਜੀਤ ਚੰਦਨ ਦਾ 'ਗਿਰਗਿਟ' 28 ਅਕਤੂਬਰ ਨੂੰ 'ਚੂੜੀ ਵਾਲਾ ਧੰਨਾ' (ਫਿਰੋਜ਼ਪੁਰ) 5 ਨਵੰਬਰ ਨੂੰ ਰਾਮਪੁਰਾ ਫੂਲ 14 ਨਵੰਬਰ ਨੂੰ ਰੱਲਾ



ਕੱਲਾ (ਮਾਨਸਾ), 16 ਨਵੰਬਰ ਨੂੰ ਭਾਈ ਦੇਸਾ ਸਿੰਘ ਵਾਲਾ (ਬਠਿੰਡਾ), 27 ਨਵੰਬਰ ਨੂੰ ਸਰਕਾਰੀ ਹਾਈ ਸਕੂਲ ਉਭਾ ਵਿਖੇ ਕੀਤਾ ਗਿਆ । ਗੁਰੂ ਨਾਨਕ ਕਾਲਿਜ ਬੁਢਲਾਡਾ ਵਿਖੇ ਗੁਰਸ਼ਰਨ ਸਿੰਘ ਦਾ 'ਮਿੱਟੀ ਦਾ ਮੁੱਲ' ਅਤੇ ਅਮਰਜੀਤ ਦਾ 'ਗਿਰਗਿਟ' ਕੀਤਾ ਗਿਆ । ਦਮਦਮਾ ਸਾਹਿਬ ਤਲਵੰਡੀ ਵਿਖੇ ਮਿੱਟੀ ਦਾ ਮੁੱਲ ਕੀਤਾ ਗਿਆ । ਨਿਰਦੇਸ਼ਕ : ਸੁਰਜੀਤ ਗਾਮੀ ।

ਕਲਾਕਾਰ : ਨਵਤੇਜ ਦੇਸੀ, ਚਰਨਜੀਤ ਸਿੰਘ ਭੁੰਬਕ, ਪ੍ਰਮਜੀਤ ਟੋਨੀ, ਦਰਸ਼ਨ ਘਾਰੂ ਨੀਲਾ ਸਿੰਘ, ਗੁਰਜੰਟ ਸਿੰਘ ਚਾਹਲ, ਸੋਹਣ ਸਾਂਵਰੀਆ, ਪਰਮਜੀਤ ਢੱਲਾ, ਰਣਜੀਤ ਸਿੰਘ, ਕਰਮਵੀਰ ਪਿਆਰੀ, ਨਾਜਰ ਸਿੰਘ, ਹਰਪਾਲ ਸਿੰਘ, ਜੀਵਨ ਸਿੰਗਲਾ, ਮੁਨੀਤਾ ਰਾਣੀ, ਪ੍ਰਮਜੀਤ ਕੌਰ ਅਤੇ ਸੁਰਜੀਤ ਗਾਮੀ । ਪਿੱਠ ਭੂਮੀ ਗਾਇਕ : ਬਲਬੀਰ ਚੋਟੀਆਂ ਅਤੇ ਰਾਜੀਵ ਪੁਰੀ, ਮੰਚ ਸੱਜਾ : ਹਰਪਾਲ ਸਿੰਘ ਤੇ ਪ੍ਰਮਜੀਤ ਕੌਰ ।

'ਪੰਜਾਬ ਕਲਾ ਮੰਚ ਮਾਨਸਾ ਵੱਲੋਂ' ਹੀ ਦਰਸ਼ਨ ਮਿਤਵਾ ਦਾ 'ਜਨਾਬ ਅਸੀਂ ਹਾਜ਼ਰ ਹਾਂ' 28 ਅਕਤੂਬਰ ਨੂੰ ਚੂਹੜੀ ਵਾਲਾ ਧੰਨਾ (ਫਿਰੋਜ਼ਪੁਰ), 14 ਨਵੰਬਰ ਨੂੰ ਰੱਲਾ ਅਤੇ ਅਕਤੂਬਰ ਵਿੱਚ ਹੀ ਰਾਮਪੁਰਾ ਫੂਲ ਵਿਖੇ ਕੀਤਾ ਗਿਆ । ਨਿਰਦੇਸ਼ਕ : ਦਰਸ਼ਨ ਮਿਤਵਾ । ਕਲਾਕਾਰ : ਸੁਰਜੀਤ ਗਾਮੀ, ਬਲਵਿੰਦਰ, ਬਿੰਦਰ, ਰਾਜਿੰਦਰ ਸਿੰਘ, ਜਸਪ੍ਰੀਤ ਸਿੰਘ, ਗੁਰਜੰਟ ਚਾਹਲ, ਸੋਹਣ ਸਾਂਵਰੀਆ, ਵਿਨੋਦ ਨੰਦਾ, ਹਰਬੰਸ ਰਾਣਾ, ਡਾ. ਰਾਜਿੰਦਰ, ਪਰਮਜੀਤ ਢੱਲਾ, ਅਤੇ ਗੁਰਪ੍ਰੀਤ ਧੌਂਸੀ । ਪਿੱਠ ਭੂਮੀ ਸੰਗੀਤ : ਪ੍ਰਹਿਲ ਦ ਕੁਮਾਰ ।

**ਨੋਰ੍ਹਾ ਰਿਚਰਡਜ਼ ਰੰਗਮੰਚ, ਮੁਹਾਲੀ**

ਲੇਖਕ-ਨਿਰਦੇਸ਼ਕ : ਦਵਿੰਦਰ ਦਮਨ ।

"ਪੰਜਾਬ ਸਰਕਾਰ ਵੱਲੋਂ ਸਪਾਂਸਰ 'ਚਾਨਣ ਦਾ ਕਤਲ ਨਹੀਂ ਹੁੰਦਾ' ਅਤੇ 'ਦਾਸਤਾਨੇ-ਜ਼ਫਰਨਾਮਾ' ਸ੍ਰੀ ਹਜ਼ੂਰ ਸਾਹਿਬ, ਨਾਦੇੜ (ਮਹਾਰਾਸ਼ਟਰ ਵਿਖੇ 29 ਅਤੇ 30 ਅਕਤੂਬਰ ਨੂੰ ਦੋ ਦੋ ਸ਼ੋਅ ਕੀਤੇ ਗਏ ।

"ਕਾਲਾ ਲਹੂ" 6 ਅਕਤੂਬਰ ਨੂੰ ਸਵੇਰੇ ਸਿੱਧਪੁਰ (ਰੋਪੜ), ਸ਼ਾਮੀਂ ਬਰਸਾਲਪੁਰ (ਰੋਪੜ) 10 ਅਕਤੂਬਰ ਨੂੰ ਸਵੇਰੇ ਕਾਈਨੌਰ (ਰੋਪੜ), ਸ਼ਾਮੀਂ ਦੁੱਮਣਾ (ਰੋਪੜ), 11 ਅਕਤੂਬਰ ਨੂੰ ਨਿਹਾਲਗੜ੍ਹ (ਸੰਗਰੂਰ), 16 ਅਕਤੂਬਰ ਨੂੰ ਸਵੇਰੇ ਸੁਨਾਮ, ਸ਼ਾਮੀ ਛਾਜਲੀ (ਸੰਗਰੂਰ), 12 ਦਿਸੰਬਰ ਨੂੰ ਸਵੇਰੇ ਸਿੱਖਪੁਰਾ (ਰੋਪੜ), ਦੁਪਹਿਰੇ ਸਿੰਘ ਭਗਵੰਤਪੁਰਾ (ਰੋਪੜ), 15 ਦਿਸੰਬਰ ਨੂੰ ਮਟੌਰ (ਰੋਪੜ) ਅਤੇ 19 ਦਿਸੰਬਰ ਨੂੰ ਸਵੇਰੇ ਸਹੌੜਾਂ (ਰੋਪੜ), ਸ਼ਾਮੀਂ ਦੇਸੂ ਮਾਜਰਾ (ਰੋਪੜ) ਵਿਖੇ ਕੀਤਾ ਗਿਆ ।

ਕਲਾਕਾਰ : ਜਸਪਾਲ ਢਿਲੋਂ, ਬਲਜੀਤ ਬਾਲਾ, ਦਰਸ਼ਨ ਜੈਨ, ਅਰਵਿੰਦ, ਰਿਪੁਤਾਪਨ, ਜਸਵੰਤ ਦਮਨ ਅਤੇ ਦਵਿੰਦਰ ਦਮਨ ।

**ਅੰਮ੍ਰਿਤਸਰ ਸਕੂਲ ਆਫ ਡਰਾਮਾ ਅੰਮ੍ਰਿਤਸਰ :**

ਅੰਮ੍ਰਿਤਸਰ : 17 ਨਵੰਬਰ : ਅੰਮ੍ਰਿਤਸਰ ਸਕੂਲ ਆਫ ਡਰਾਮਾ ਵੱਲੋਂ ਓਪਨ ਏਅਰ ਥੀਏਟਰ ਵਿਖੇ ਨਾਟਕਾਂ ਦੀ ਇਕ ਸ਼ਾਮ ਮਨਾਈ ਗਈ । ਜਿਸ ਵਿਚ ਲੋਕ ਕਲਾ ਮੰਚ

ਮਾਛੀਵਾੜਾ ਵੱਲੋਂ ਤਰਲੋਚਨ ਸਿੰਘ ਦਾ 'ਛਵੀਆਂ ਦੀ ਰੁੱਤ' ਤੇ ਗੁਰਸ਼ਰਨ ਸਿੰਘ ਦਾ 'ਤੇਵ ਪੁਰਸ਼ ਹਾਰ ਗਏ' ਕੀਤੇ ਗਏ। ਨਿਰਦੇਸ਼ਕ : ਤਰਲੋਚਨ ਸਿੰਘ। ਕਲਾਕਾਰ : ਤਰਲੋਚਨ ਸਿੰਘ, ਦਲਜੀਤ ਸ਼ਾਹੀ, ਗੁਰਮੁਖ, ਸਵਰਨ ਸਿੰਘ, ਨਛੱਤਰ ਰਾਮ, ਪ੍ਰੀਤਮ ਸਿੰਘ, ਪਰਮਜੀਤ ਸਿੰਘ, ਬੀਰਪਾਲ ਸਿੰਘ, ਹਰਬੰਸ ਸਿੰਘ ਅਤ ਪਵਨਦੀਪ।

ਅੰਮ੍ਰਿਤਸਰ ਸਕੂਲ ਆਫ ਡਰਾਮਾ ਵੱਲੋਂ ਜਗਦੀਸ਼ ਗਾਜ਼ੀਆਬਾਦੀ ਦਾ 'ਨਾਟਕ ਦੀ ਰਿਹਰਸਲ' ਕੀਤਾ ਗਿਆ। ਨਿਰਦੇਸ਼ਕ : ਕੇਵਲ ਧਾਲੀਵਾਲ। ਕਲਾਕਾਰ : ਰੇਨੂੰ ਸਿੰਘ, ਸੁਖਦੇਵ ਪ੍ਰੀਤ, ਹਰਦੀਪ ਸਿੰਘ ਅਤੇ ਪਵਨਦੀਪ। ਸੰਗੀਤ ਪਰਮਜੀਤ ਸਿੰਘ, ਡੀ. ਪੀ. ਗਿੱਲ ਅਤੇ ਪਵਨਦੀਪ।

ਅੰਮ੍ਰਿਤਸਰ : **12** ਦਿਸੰਬਰ : ਅੰਮ੍ਰਿਤਸਰ ਸਕੂਲ ਆਫ ਡਰਾਮਾ ਵੱਲੋਂ ਓਪਨ ਏਅਰ ਥੀਏਟਰ ਵਿੱਚ ਨਾਟਕਾਂ ਦੀ ਇਕ ਸ਼ਾਮ ਮਨਾਈ ਗਈ ਜਿਸ ਵਿੱਚ ਤਿੰਨ ਨਾਟਕ ਕੀਤੇ ਗਏ ਕੇਵਲ ਧਾਲੀਵਾਲ ਦਾ 'ਜਜ਼ਬਿਆਂ ਦੇ ਆਰ-ਪਾਰ'। ਨਿਰਦੇਸ਼ਕ : ਕੇਵਲ ਧਾਲੀਵਾਲ। ਕਲਾਕਾਰ : ਸੁਖਦੇਵ ਪ੍ਰੀਤ, ਰੇਨੂੰ ਸਿੰਘ, ਰਹਿਮਤ ਮਸੀਹ, ਐਚ.ਐਸ.ਰੰਧਾਵਾ, ਸੁਖਬੀਰ ਅਤੇ ਸੋਮਨਾਥ। ਗੀਤ : ਡਾ. ਸ਼ਹਰਯਾਰ। ਸੰਗੀਤ : ਪਰਮਜੀਤ ਸਿੰਘ।

ਗੁਰਸ਼ਰਨ ਸਿੰਘ ਦਾ ਫੈਜਣ'। ਨਿਰਦੇਸ਼ਕ : ਨਰਿੰਦਰ ਸਾਂਘੀ। ਕਲਾਕਾਰ : ਸ਼ਰਨਜੀਤ ਰੰਧਾਵਾ. ਐਚ. ਐਸ. ਰੰਧਾਵਾ, ਨਰਿੰਦਰ ਸਾਂਘੀ, ਕ੍ਰਿਸ਼ਨ ਦਵੇਸਰ ਅਤੇ ਲਖਵਿੰਦਰ ਰੰਧਾਵਾ। ਗੀਤ ਸੰਗੀਤ : ਪਰਮਜੀਤ ਸਿੰਘ, ਪਵਨਦੀਪ ਅਤੇ ਡੀ. ਪੀ. ਗਿੱਲ।

ਮੂਲਪ੍ਰਕਾਸ਼ ਕਾਂਤ ਦੀ ਕਹਾਣੀ ਤੇ ਆਧਾਰਿਤ ਕੇਵਲ ਧਾਲੀਵਾਲ ਦਾ 'ਪਾਪਾ ਮੈਂ ਹਿੰਦੂਸਤਾਨ ਲਊਂਗਾ।' ਨਿਰਦੇਸ਼ਕ, ਕੇਵਲ ਧਾਲੀਵਾਲ। ਕਲਾਕਾਰ : ਮਾਸਟਰ ਬਾਬੀ, ਰੇਨੂੰ ਸਿੰਘ, ਪਵਨਦੀਪ, ਕੇਵਲ ਧਾਲੀਵਾਲ, ਸੁਖਬੀਰ ਅਤੇ ਸੁਖਦੇਵ ਪ੍ਰੀਤ।

ਪ੍ਰੋਡਕਸ਼ਨ ਕੰਟਰੋਲਰ : ਕ੍ਰਿਸ਼ਨ ਦਵੇਸਰ। ਰੋਸ਼ਨੀ : ਕੁਲਵੰਤ ਸਿੰਘ। ਸਹਿਯੋਗ : ਹਰਦੀਪ ਸਿੰਘ, ਹੈਨਰੀ, ਜੇ. ਐਸ, ਜੱਜ ਅਤੇ ਅਜੇ ਸਹਿਗਲ।

## ਪ੍ਰੋਗਰੈਸਿਵ ਡਰਾਮਾਟਿਕ ਕਲੱਬ ਪਟਿਆਲਾ :

ਪਟਿਆਲਾ : **31** ਨਵੰਬਰ ਤੋਂ 2 ਦਸੰਬਰ ਤਕ : ਮੰਡਲੀ ਵੱਲੋਂ ਅਸਗਰ ਵਜ਼ਾਰਤ ਦਾ 'ਇਨ੍ਹਾਂ ਦੀ ਆਵਾਜ਼' ਪਟਿਆਲਾ, ਘੁਮਾਣਾਂ, ਧਰੇੜੀ, ਮੁਰਾਦਪੁਰ ਅਤੇ ਅਬਦੁੱਲ ਪੁਰ ਵਿੱਚ ਪੰਜਾਬ ਵਿੱਚ 'ਨਵੀਂ ਥੀਏਟਰ ਲਹਿਰ' ਅਧੀਨ ਕੀਤਾ ਗਿਆ। ਨਿਰਦੇਸ਼ਕ : ਗਿਆਨ ਗੱਖੜ। ਕਲਾਕਾਰ : ਸੰਜੀਵ ਗੁਪਤਾ, ਸੰਜੀਵ ਟੰਡਨ, ਸੁਭਾਸ਼ ਟੰਡਨ, ਭਾਰਤ ਭੂਸ਼ਨ, ਰਾਮਨਾਥ ਰਮਨ ਰਮੇਸ਼ ਕੁਮਾਰ, ਅਜੇ ਖੰਨਾ, ਗੁਲਸ਼ਨ ਵਰਮਾ, ਹਰੀਸ਼ ਚੋਹਾਨ, ਰਸ਼ਮੀ ਜੁਨੇਜਾ, ਮੁਕਤਾ ਖੋਸਲਾ ਅਤੇ ਗਿਆਨ ਗੱਖੜ।

## ਲੋਕ ਸੰਪਰਕ ਵਿਭਾਗ, ਗੁਰਦਾਸਪੁਰ :

ਗੁਰਦਾਸਪੁਰ : ਲੋਕ ਸੰਪਰਕ ਵਿਭਾਗ ਵਲੋਂ 2 ਨਵੰਬਰ ਨੂੰ ਤਿਰਮੋ ਰੋਡ ਗੁਰਦਾਸਪੁਰ ਵਿਖੇ ਰਾਜਿੰਦਰ ਭੋਗਲ ਦਾ 'ਨਕਲਾਂ' ਕੀਤਾ ਗਿਆ। ਰਾਜਿੰਦਰ ਭੋਗਲ ਦਾ ਹੀ 'ਵਾਰਸ ਕੌਣ' 8 ਦਿਸੰਬਰ ਨੂੰ ਕੰਜਰੂਰ ਡੀ. ਏ. ਵੀ ਸਕੂਲ ਝਾਕੋਝਾੜ, 9 ਦਿਸੰਬਰ ਨੂੰ ਸਰਕਾਰੀ ਹਾਈ



ਸਕੂਲ ਕੋਟ ਸੰਤੋਖ ਰਾਏ ਅਤੇ 10 ਦਿਸੰਬਰ ਨੂੰ ਪਹਾੜੋ ਚੱਕ ਵਿਖੇ ਕੀਤਾ ਗਿਆ। ਨਿਰਦੇਸ਼ਕ ਰਾਜਿੰਦਰ ਭੋਗਲ : ਕਲਾਕਾਰ : ਤੀਰਥ ਰਾਮ ਕਲੋਤਰਾ, ਗੁਰਬਚਨ, ਦਾਸ ਪ੍ਰਦੇਸ਼ੀ, ਵਿਕਰਮ ਵਿੱਕੀ, ਜੋਗਿੰਦਰ ਦੋਰਾਂਗਲਾ, ਰਾਜਿੰਦਰ ਸਰਮਾ, ਰਮੇਸ਼ ਮੌਜੀ, ਉਤਮ ਚੰਦ ਅਤੇ ਕੇਵਲ ਰਾਜ ਨਗਮਾ। ਸਾਉਂਡ ਅਤੇ ਸਟੇਜ ਸੈਟਿੰਗ : ਕੇਵਲ ਰਾਜ ਨਗਮਾ।

## ਸਟੇਟ ਬੈਂਕ ਆਫ ਪਟਿਆਲਾ ਕਲਚਰਲ ਟੀਮ, ਪਟਿਆਲਾ

ਸਟੇਟ ਬੈਂਕ ਆਫ ਪਟਿਆਲਾ ਦੀ ਕਲਚਰਲ ਟੀਮ ਵਲੋਂ 9 ਦਿਸੰਬਰ ਨੂੰ ਟੈਗੋਰ ਥੀਏਟਰ ਚੰਡੀਗੜ ਵਿੱਚ ਆਤਮਜੀਤ ਦਾ 'ਟੋਭਾ ਟੇਕ ਸਿੰਘ' (ਰਿਸ਼ਤਿਆਂ ਦਾ ਕੀ ਰਖੀਏ ਨਾਂ) ਕੀਤਾ ਗਿਆ। ਐਚ. ਐਮ. ਟੀ. ਕਲਾ ਕੇਂਦਰ, ਪਿੰਜੌਰ ਦੇ ਨਾਟਕ ਮੁਕਾਬਲੇ ਵਿੱਚ ਨਾਟਕ ਨੂੰ ਤਿੰਨ ਇਨਾਮ ਮਿਲੇ। ਜਗਜੀਤ ਸਰੀਨ ਨੂੰ ਨਿਰਦੇਸ਼ਨ ਲਈ ਸ਼ਿਵ ਬਟਾਲਵੀ ਟਰਾਫੀ, ਹੇਮ ਰਾਜ ਭੱਟੀ ਨੂੰ ਸਰਵੋਤਮ ਅਦਾਕਾਰ ਵੱਜੋਂ 'ਮੰਚ ਰਤਨ' ਦਾ ਸਨਮਾਨ ਅਤੇ ਰਿਤੂ ਸਰੀਨ ਨੂੰ ਸਰਵੋਤਮ ਬਾਲ ਕਲਾਕਾਰ ਲਈ ਇਨਾਮ ਪ੍ਰਾਪਤ ਹੋਏ। ਇਸ ਤੋਂ ਵੱਧ ਵੇਰਵਾ ਸਾਨੂੰ ਪ੍ਰਾਪਤ ਨਹੀਂ ਹੋਇਆ।

## ਪੰਜ ਦਰਿਆ ਰੰਗ ਮੰਚ ਜੈਤੋ

ਕੋਟਕਪੂਰਾ : **23** ਦਿਸੰਬਰ : ਸ਼ਹੀਦ ਭਗਤ ਸਿੰਘ ਕਾਲਜ ਵਿੱਚ ਪਾਲੀ ਭੁਪਿੰਦਰ ਸਿੰਘ ਦਾ 'ਅੰਮ੍ਰਿਤਸਰ ਅਜੇ ਵੀ ਦੂਰ ਹੈ' ਕੀਤਾ ਗਿਆ ਨਿਰਦੇਸ਼ਕ : ਪਾਲੀ ਭੁਪਿੰਦਰ ਸਿੰਘ। ਕਲਾਕਾਰ : ਕੁਮਾਰੀ ਹਰਜੀਤ ਸੰਧੂ, ਕੁਮਾਰੀ ਮੰਜੂ, ਰਾਜੀਵ, ਪਰਮਿੰਦਰ, ਮਨਜਿੰਦਰ, ਨਵਨੀਤ, ਵਰਿੰਦਰ ਤੇ ਸੁਖਮੰਦਰ 'ਕਾਮਰੇਡ'।' ਪਿੱਠ ਭੂਮੀ ਆਵਾਜ : ਸੰਜੇ।

ਮੌੜ : **26** ਦਿਸੰਬਰ : ਯੂਥ ਕਲੱਬ ਮੌੜ ਦੇ ਸੱਦੇ ਤੇ ਦਰਸ਼ਨ ਮਿਤਵਾ ਦਾ 'ਕੁਰਸੀ ਨਾਚ ਨਚਾਏ' ਅਤੇ ਅਜਮੇਰ ਔਲਖ ਦਾ 'ਅਰਬਦ ਨਰਬਦ ਧੁੰਧੂਕਾਰਾ' ਕੀਤਾ ਗਿਆ। ਨਿਰਦੇਸ਼ਕ : ਪਾਲੀ ਭੁਪਿੰਦਰ ਸਿੰਘ। ਕਲਾਕਾਰ : ਕਾਮਰੇਡ ਸੁਖਮੰਦਰ, ਇੰਦਰਜੀਤ ਅਹੂਜਾ, ਪਾਲੀ ਭੁਪਿੰਦਰ ਸਿੰਘ, ਜਗਦੇਵ ਢਿਲੋਂ, ਨਿਰਮਲ ਜੋੜਾ, ਇੰਦਰਜੀਤ ਅਹੂਜਾ, ਸੋਮ ਸਚਦੇਵਾ. ਸ਼ਾਮ ਚਾਵਲਾ ਅਤੇ ਪਰਮਿੰਦਰ ਤੱਗੜ੍ਹ। ਪਿੱਠ ਭੂਮੀ ਆਵਾਜ਼ : ਹਰਪਾਲ। ਰੋਸ਼ਨੀ : ਸੰਜੇ।

## ਮੇਲੇ-ਮੁਕਾਬਲੇ

### ਭਾਸ਼ਾ ਵਿਭਾਗ ਪੰਜਾਬ ਦਾ ਨਾਟਕ ਮੇਲਾ :

ਨੰਦਪੁਰ ਕੇਸ਼ੋ (ਪਟਿਆਲਾ) : **1** ਅਕਤੂਬਰ : ਮੇਲੇ ਵਿਚ ਨੈਸ਼ਨਲ ਥੀਏਟਰ ਆਰਟਸ ਸੁਸਾਇਟੀ ਵਲੋਂ ਆਸ਼ਾ ਵਰਮਾ ਦੇ 'ਖੇਡ ਮੁਕੱਦਰਾਂ ਦੇ' ਅਤੇ ਚੰਡੀਗੜ੍ਹ ਕਲਾ ਮੰਦਿਰ ਵੱਲੋਂ ਆਤਮਜੀਤ ਦਾ 'ਗੁਬਾਰੇ' ਕੀਤਾ ਗਿਆ।

ਖੇਡ ਮੁਕੱਦਰਾਂ ਦੇ' ਨਿਰਦੇਸ਼ਨ : ਪ੍ਰਾਣ ਸਭਰਵਾਲ ਅਤੇ ਸੁਨੀਤਾ ਸਭਰਵਾਲ। ਕਲਾਕਾਰ ਮਨਪ੍ਰੀਤ ਗਿਲ, ਰਸ਼ਮੀ ਜੁਨੇਜਾ, ਵਿਨੇ ਪੁਰੀ, ਹਰਵਿੰਦਰ ਢਿਲੋਂ, ਗੁਰਪ੍ਰੀਤ ਜੌਲੀ, ਗੋਪਾਲ ਸ਼ਰਮਾ, ਪੂਨਮਜੀਤ ਕੌਰ ਰਾਣਾ, ਸੁਨੀਤਾ ਸਭਰਵਾਲ, ਰਾਜੇਸ਼ਪੁਰੀ, ਦੇਵਿੰਦਰ ਗਿਲ ਅਤੇ ਸਤਪਾਲ। ਪਿੱਠ ਭੂਮੀ ਗਾਇਕ : ਹੰਸ ਰਾਜ ਹਸਮੁਖ ਅਤੇ ਸ਼ਿੰਗਾਰਾ ਸਿੰਘ ਸਫਰੀ, ਮੇਕਅਪ : ਪ੍ਰੇਮ ਹਾਂਡਾ, ਮੰਚ ਸੱਜਾ : ਗੋਪਾਲ ਸ਼ਰਮਾ, ਸਹਾਇਕ : ਸਤਪਾਲ ਸਿੰਘ।

'ਗੁਬਾਰੇ'—ਨਿਰਦੇਸ਼ਨ : ਆਤਮਜੀਤ । ਕਲਾਕਾਰ : ਮਨਦੀਪ ਕੌਰ, ਰੁਪਿੰਦਰ ਕੌਰ, ਜੈਦੀਪ, ਸੁਮੀਤ,ਮਨਜੋਤ ਕੌਰ, ਮੰਜਲ, ਹਰਪ੍ਰੀਤ ਬਾਵਾ, ਪ੍ਰਭਜੋਤ ਸਿੰਘ, ਮਮਤਾ ਮਾਨਵ, ਕਾਹਨਾ ਸਿੰਘ, ਅਮਰਜੀਤ ਸਿੰਘ, ਨੀਲੂ ਵਰਿੰਦਰ, ਅਮਰਜੀਤ ਸਿੰਘ । ਮੇਕਅੱਪ : ਨੀਲੂ ਅਤੇ ਬੀ.ਪੀ. ਸਿੰਘ, ਮੰਚ ਸੱਜਾ : ਪਾਲੀ ਭੁਪਿੰਦਰ ।

## ਪੰਜਾਬ ਲੋਕ ਸਭਿਆਚਾਰਕ ਮੰਚ ਦਾ ਬਾਲ ਨਾਟਕ ਮੁਕਾਬਲਾ

ਅੰਮ੍ਰਿਤਸਰ : 31 ਅਕਤੂਬਰ : ਪ.ਲ.ਸ. ਮੰਚ ਵੱਲੋਂ ਖਾਲਸਾ ਕਾਲਿਜ ਸੀਨੀਅਰ ਸੈਕੰਡਰੀ ਸਕੂਲ ਵਿਖੇ ਬਾਲ ਨਾਟਕ ਮੁਕਾਬਲਾ ਕਰਵਾਇਆ ਗਿਆ । ਜਿਸ ਵਿਚ ਪਹਿਲਾ ਸਥਾਨ ਨਰਿੰਦਰ ਸਾਂਘੀ ਦੀ ਨਿਰਦੇਸ਼ਨਾ ਵਿਚ ਗੁਰਸ਼ਰਨ ਸਿੰਘ ਦੇ 'ਟੋਆ' ਨੂੰ ਪ੍ਰਾਪਤ ਹੋਇਆ । ਗੁਰਸ਼ਰਨ ਸਿੰਘ ਦਾ 'ਕਰਫਿਊ' ਅਤੇ 'ਤਸਵੀਰਾਂ' ਕ੍ਰਮਵਾਰ ਦੂਜ ਤੇ ਤੀਜੇ ਸਥਾਨ ਤੇ ਆਏ । ਦੋਹਾਂ ਦਾ ਨਿਰਦੇਸ਼ਨ ਕੇਵਲ ਧਾਲੀਵਾਲ ਦਾ ਸੀ । ਵਧੀਆ ਨਿਰਦੇਸ਼ਕ : ਨਰਿੰਦਰ ਸਾਂਘੀ । ਸਰਵੋਤਮ ਅਦਾਕਾਰ : ਮੁਨੀਸ਼ ਦਵੇਸਰ, ਦੂਜੇ ਨੰਬਰ ਦਾ ਅਦਾਕਾਰ : ਤਾਊ, ਸਰਵੋਤਮ ਅਦਾਕਾਰਾ :ਕੰਵਲਪ੍ਰੀਤ ਕੌਰ, ਦੂਜੇ ਨੰਬਰ ਦੀ ਅਦਾਕਾਰਾ; ਵਿਦੇਮੀ ਲੜਕੀ । ਗੌਰਮਿੰਟ ਹਾਈ ਸਕੂਲ ਬਿਆਸ ਵੱਲੋਂ ਗੁਰਦਿਆਲ ਸਿੰਘ ਫੁੱਲ ਦਾ 'ਇਹ ਲਹੂ ਕਿਸਦਾ ਹੈ' ਕੀਤਾ ਗਿਆ । ਨਿਰਦੇਸ਼ਕ; ਹੰਸਾ ਸਿੰਘ ।

## ਪੰਜਾਬੀ ਲੇਖਕ ਸਭਾ ਚੰਡੀਗੜ੍ਹ ਵੱਲੋਂ ਨਾਟਕ

ਚੰਡੀਗੜ੍ਹ : 8 ਨਵੰਬਰ : ਸਭਾ ਵੱਲੋਂ ਟੈਗੋਰ ਥੀਏਟਰ ਵਿਖੇ ਬਾਲ ਸਾਹਿਤ ਦਰਬਾਰ ਅਤੇ ਨਾਟਕ ਦਰਬਾਰ ਦਾ ਆਯੋਜਨ ਕੀਤਾ ਗਿਆ । ਬਾਲ ਸਾਹਿਤ ਦਰਬਾਰ ਵਿੱਚ ਬਾਲ ਨਾਟਕ 'ਗੁਬਾਰੇ' ਹੋਇਆ । ਲੇਖਕ-ਨਿਰਦੇਸ਼ਕ : ਆਤਮਜੀਤ । ਪੇਸ਼ਕਸ਼ , ਚੰਡੀਗੜ੍ਹ ਕਲਾ ਮੰਦਿਰ । ਕਲਾਕਾਰ ; ਭਾਸ਼ਾ ਵਿਭਾਗ ਦੇ ਨਾਟਕ ਮੇਲੇ ਵਾਲਿਆਂ ਤੋਂ ਇਲਾਵਾ ਤਰਨਜੋਤ ਕੌਰ, ਸਲਵਿੰਦਰ ਸਿੰਘ ਅਤੇ ਮਨਿੰਦਰ ਸਿੰਘ । ਮੇਕਅੱਪ : ਨੀਲੂ ਵਰਿੰਦਰ, ਰੋਸ਼ਨੀ ; ਬੀ.ਪੀ. ਸਿੰਘ ।ਨਾਟਕ ਦਰਬਾਰ ਵਿਚ ਤਿੰਨ ਨਾਟਕ ਖੇਡੇ ਗਏ ।

'ਅਕੇਵੇਂ ਦੇ ਮਾਰੇ'—ਮੈਕਸਿਮ ਗੋਰਕੀ ਦੇ ਰਚਨਾ ਤੇ ਆਧਾਰਿਤ, ਲੇਖਕ : ਸਵੈਰਾਜ ਸੰਧੂ, ਨਿਰਦੇਸ਼ਕ : ਬਲਜੀਤ ਜ਼ਖਮੀ । ਪੇਸ਼ਕਸ਼ : ਇਪਟਾ, ਚੰਡੀਗੜ੍ਹ । ਕਲਾਕਰ : ਕੁਲਵੰਤ ਭਾਟੀਆ ਮੀਰਾ, ਸਵੈਰਾਜ ਸੰਧੂ, ਰਾਕੇਸ਼ ਦੱਤਾ, ਅਨਿਲ ਚੀਨਾ, ਪਵਨ ਸ਼ਰਮਾ, ਪ੍ਰੇਮ ਘੜੂੰਆਂ ਅਤੇ ਪਰਮਜੀਤ ਸਿੰਘ ਪੰਮੀ । ਰੋਸ਼ਨੀ: ਨਰੇਸ਼ ਭਾਟੀਆ, ਮੇਕਅੱਪ : ਕੁਲਵੰਤ ਭਾਟੀਆ ।

'ਨਾਇਕ'—ਲੇਖਕ : ਗੁਰਸ਼ਰਨ ਸਿੰਘ, ਨਿਰਦੇਸ਼ਕ : ਸਤੀਸ਼ ਵਰਮਾ, ਪੇਸ਼ਕਸ਼ : ਮੰਚਵੱਟੀ ਪਟਿਆਲਾ । ਕਲਾਕਾਰ : ਰਾਜੀਵ ਮਲਹੋਤਰਾ, ਯਾਦਵਿੰਦਰ ਸਿੰਘ, ਸੁਖਜੀਤ ਸਿੰਘ, ਦਲਜੀਤ ਸ਼ਾਹੀ, ਸਤੀਸ਼ ਵਰਮਾ ਅਤੇ ਪਰਮਜੀਤ ਵਰਮਾ ।

'ਮਿੱਟੀ ਦਾ ਮੁੱਲ'—ਓਮ ਪ੍ਰਕਾਸ਼ ਗਾਸੋ ਦੀ ਰਚਨਾ ਤੇ ਆਧਾਰਿਤ । ਲੇਖਕ: ਗੁਰਸ਼ਰਨ ਸਿੰਘ ਨਿਰਦੇਸ਼ਕ : ਗੁਰਪਾਲ ਲਿੱਟ । ਪੇਸ਼ਕਸ਼ । ਲੋਕ ਕਲਾ ਮੰਚ ਖੰਨਾ । ਕਲਾਕਾਰ: ਗੁਰਪਾਲ ਲਿਟ, ਗੁਰਪਾਲ ਕੌਰ ਲਿਟ, ਕੰਵਲਜੀਤ ਨੀਲੋਂ, ਨਰਿੰਦਰ ਕੌਰ, ਮਹੇਸ਼ ਸ਼ਰਮਾ ਅਤੇ ਸੰਜੇ ਜੋਸ਼ੀ । ਪਿੱਠ ਭੂਮੀ ਗਾਇਕ : ਅਮਰਜੀਤ ਸਿੰਘ ।



## ਪੰਜਾਬ ਲੋਕ ਸਭਿਆਚਾਰਕ ਮੰਚ ਦਾ ਨਾਟਕ ਮੇਲਾ

ਮਾਛੀਵਾੜਾ : 21 ਨਵੰਬਰ : ਇਸ ਨਾਟਕ ਮੇਲੇ ਵਿੱਚ ਚਾਰ ਨਾਟਕ ਪੇਸ਼ ਕੀਤੇ ਗਏ । ਅੰਮ੍ਰਿਤਸਰ ਸਕੂਲ ਆਫ ਡਰਾਮਾ ਵੱਲੋਂ ਗੁਰਸ਼ਰਨ ਸਿੰਘ ਦਾ 'ਵਿਧਵਾ ਫੌਜਣ' ਅਤੇ 'ਦਾਸਤਾਨੇ ਪੰਜਾਬ' ਕੀਤੇ ਗਏ । ਨਿਰਦੇਸ਼ਕ : ਨਰਿੰਦਰ ਸਾਂਘੀ ਅਤੇ ਗੁਰਸ਼ਰਨ ਸਿੰਘ (ਕ੍ਰਮਵਾਰ) । ਲੋਕ ਕਲਾ ਮੰਚ ਮਾਛੀਵਾੜਾ ਵੱਲੋਂ ਤਰਲੋਚਨ ਸਿੰਘ ਦਾ 'ਰੁੱਤ ਛਵੀਆਂ ਦੀ ਆਈ' ਕੀਤਾ ਗਿਆ । ਨਿਰਦੇਸ਼ਕ : ਤਰਲਚਨ ਸਿੰਘ । ਮਾਲਵਾ ਕਾਲਜ ਬੋਂਦਲੀ ਵੱਲੋਂ 'ਭਿਖਾਰੀ' ਕੀਤਾ ਗਿਆ । ਨਿਰਦੇਸ਼ਕ : ਬਲਦੀਪ ਸਿੰਘ ।

## ਨਵਰੰਗ ਮੰਚ ਸਮਰਾਲਾ ਦਾ ਨਾਟਕ ਮੇਲਾ

ਸਮਰਾਲਾ : 21-22 ਨਵੰਬਰ : ਨਵਰੰਗ ਮੰਚ ਵੱਲੋਂ ਨੈਸ਼ਨਲ ਪਬਲਿਕ ਸਕੂਲ ਸਮਰਾਲਾ ਵਿੱਚ ਕਰਵਾਏ ਗਏ ਦੋ ਦਿਨਾਂ ਨਾਟਕ ਮੇਲੇ ਵਿੱਚ 10 ਨਾਟਕ ਕੀਤੇ ਗਏ । ਇਪਟਾ ਖੰਨਾ ਵੱਲੋਂ ਲੇਖਕ-ਨਿਰਦੇਸ਼ਕ ਜਗਦੀਸ਼ ਦਾ 'ਖੇਡਾਂ', ਨਾਟਕ ਕਲਾ ਸੰਗਮ ਮੰਡੀ ਗੋਬਿੰਦਗੜ੍ਹ ਵੱਲੋਂ ਟੋਨੀ ਬਾਤਿਸ਼ ਦਾ 'ਕੁਦਰਤ ਦੇ ਸਭ ਬੰਦੇ' ਸੋਹਨ ਧਾਰੀਵਾਲ ਦੀ ਨਿਰਦੇਸ਼ਨਾ 'ਚ, ਸਟੇਟ ਬੈਂਕ ਆਫ ਪਟਿਆਲਾ, ਪਟਿਆਲਾ ਵਲੋਂ ਆਤਮਜੀਤ ਦਾ 'ਰਿਸ਼ਤਿਆਂ ਦਾ ਕੀ ਰਖੀਏ ਨਾਂ', ਜਗਜੀਤ ਸਰੀਨ ਦੀ ਨਿਰਦੇਸ਼ਨਾ 'ਚ ਅਤੇ ਇਪਟਾ ਖੰਨਾ ਵੱਲੋਂ ਦੇਵਿੰਦਰ ਦਮਨ ਦਾ 'ਛਿਪਣ ਤੋਂ ਪਹਿਲਾਂ' 21 ਨਵੰਬਰ ਨੂੰ ਕੀਤੇ ਗਏ । 22 ਨਵੰਬਰ ਨੂੰ ਸੁਰਖਾਬ ਆਰਟ ਕਲੱਬ ਖੰਨਾ ਵੱਲੋਂ ਗੁਰਪਾਲ ਲਿਟ ਦੀ ਨਿਰਦੇਸ਼ਨਾ ਵਿੱਚ ਜੋਗਿੰਦਰ ਬਾਹਰਲਾ ਦਾ 'ਹਾੜੀਆਂ ਸਾਉਣੀਆਂ' ਤੇ ਅਜਮੇਰ ਔਲਖ ਦਾ 'ਇਕ ਰਾਮਾਇਣ ਹੋਰ' ਕੀਤਾ ਗਿਆ । ਮਾਲਵਾ ਕਾਲਿਜ ਬੋਂਦਲੀ ਵੱਲੋਂ ਬਲਦੀਪ ਸਿੰਘ ਦੀ ਨਿਰਦੇਸ਼ਨਾ 'ਚ 'ਭਿਖਾਰੀ', ਲੋਕ ਕਲਾ ਮੰਚ ਮਾਛੀਵਾੜਾ ਵੱਲੋਂ ਤਰਲੋਚਨ ਸਿੰਘ ਦੀ ਨਿਰਦੇਸ਼ਨਾ 'ਚ ਗੁਰਸ਼ਰਨ ਸਿੰਘ ਦਾ 'ਛਵੀਆਂ ਦੀ ਰੁੱਤ', ਨਵਰੰਗ ਮੰਚ ਸਮਰਾਲਾ ਵੱਲੋਂ ਮਨਜੀਤ ਸਿੰਘ ਰਾਏ ਦੀ ਨਿਰਦੇਸ਼ਨਾ 'ਚ ਆਤਮਜੀਤ ਦਾ 'ਅੰਨ੍ਹੇ ਕਾਣੇ' ਅਤੇ ਨੈਸ਼ਨਲ ਹਾਈ ਸਕੂਲ ਸਮਰਾਲਾ ਵੱਲੋਂ ਕਮਲਜੀਤ ਕੌਰ ਦੀ ਨਿਰਦੇਸ਼ਨਾ 'ਚ 'ਗਣਤਾਰਾ ਕੀਤਾ ਗਿਆ ।

## ਕਲਾ ਸਮਹਿਤੀ ਲੁਧਿਆਣਾ ਦਾ ਨਾਟਕ ਮੁਕਾਬਲਾ

ਲੁਧਿਆਣਾ : 29 ਨਵੰਬਰ : ਕਲਾ ਸਮਰਿਤੀ ਵੱਲੋਂ ਕਰਵਾਏ ਗਏ 13ਵੇਂ ਇਕਾਂਗੀ ਮੁਕਾਬਲੇ ਵਿੱਚ ਅੱਠ ਟੀਮਾਂ ਨੇ ਹਿਸਾ ਲਿਆ । ਹੰਸ ਰਾਜ ਮਹਿਲਾ ਕਾਲਿਜ ਜਲੰਧਰ ਦੇ 'ਅਭਿਮੰਨਊ ਔਰ ਭੀ ਹੈਂ' ਨੂੰ ਪਹਿਲਾ ਸਥਾਨ ਪ੍ਰਾਪਤ ਹੋਇਆ । ਦੂਜਾ ਸਥਾਨ ਕਮਲਾ ਨਹਿਰੂ ਕਾਲਿਜ ਫਾਰ ਵੁਮੈਨ ਦੀ 'ਅੰਧੇਰ ਨਗਰੀ ਚੌਪਟ ਰਾਜਾ' ਨੂੰ ਮਿਲਿਆ ਅਤੇ ਤੀਜਾ ਸਥਾਨ ਬਹਾਦਰ ਚੰਦ ਮੰਝਾਲ ਸੀਨੀਅਰ ਸੈਕੰਡਰੀ ਸਕੂਲ ਲੁਧਿਆਣਾ ਦੇ 'ਉਲਟੀ ਗੰਗਾ' ਨੂੰ ਮਿਲਿਆ । ਲੜਕੀਆਂ ਦੇ ਰਾਖਵੇਂ ਵਰਗ ਵਿੱਚ ਮਧੂਬਾਲਾ ਟਰਾਫੀ ਰਾਮਗੜ੍ਹੀਆ ਗਰਲਜ਼ ਕਾਲਿਜ ਲੁਧਿਆਣਾ ਦੇ 'ਔਰ ਜ਼ਿੰਦਗੀ ਸਿਸਕਤੀ ਰਹੀ' ਨੂੰ ਦਿਤਾ ਗਿਆ । ਸਰਵੋਤਮ ਨਿਰਦੇਸ਼ਨ ਤੇ ਸਕਰਿਪਟ ਲਈ ਡਾ: ਨੀਲਮ ਸ਼ਰਮਾ ਨੂੰ ਇਨਾਮ ਦਿਤਾ ਗਿਆ (ਅਭਿਮੰਨਿਊ ਔਰ ਭੀ ਹੈਂ) ।

## ਵੀਨਸ ਆਰਟ ਥੀਏਟਰ ਬਠਿੰਡਾ ਦਾ ਬਾਲ ਨਾਟ ਉਤਸਵ-87

ਬਠਿੰਡਾ : 16 ਤੋਂ 22 ਨਵੰਬਰ; ਐਮ.ਐਰ.ਆਰ. ਸਕੂਲ ਵਿਖੇ ਵੀਨਸ ਆਰਟ ਥੀਏਟਰ ਵੱਲੋਂ 11 ਨਾਟਕਾਂ ਦੀਆਂ 16 ਪ੍ਰੋਡਕਸ਼ਨਾ ਕੀਤੀਆਂ ਗਈਆਂ। ਕੀਤੇ ਗਏ ਨਾਟਕਾਂ ਅਤੇ ਕਲਾਕਰਾਂ ਦਾ ਵੇਰਵਾ ਹੇਠਾਂ ਦਿਤਾ ਗਿਆ ਹੈ। ਨਿਰਦੇਸ਼ਕ : ਟੋਨੀ ਬਾਤਿਸ਼।

**16 ਨਵੰਬਰ** : ਰਮਾ ਰਤਨ ਦਾ 'ਆਸਮਾਨ ਡਿਗ ਪਿਆ'। ਕਲਾਕਾਰ : ਗੁਰਪ੍ਰੀਤ ਕੌਰ ਪਰਮਿੰਦਰ ਕੌਰ, ਦਿਲਾਵਰ ਸਿੰਘ, ਬਿਕਰਮਜੀਤ ਕੌਰ, ਕਮਲਜੀਤ ਕੌਰ, ਹਰਜਿੰਦਰ ਸਿੰਘ ਪਾਲ ਕੌਰ, ਰਾਜਵਿੰਦਰ ਕੌਰ, ਜ਼ਤਿੰਦਰ ਸਿੰਘ, ਰੌਕੀ ਸ਼ਰਮਾ, ਬਨੀਸ਼ ਕੁਮਾਰ, ਸ਼ੈਰੀ ਜੈਦਕਾ, ਅਮਿਤ ਜੈਦਕਾ, ਪ੍ਰਵੀਨ, ਪਿੰਕੀ, ਗੁਰਪ੍ਰੀਤ ਸਿੰਘ, ਗੁਰਪ੍ਰੀਤ ਸਿਧੂ, ਸਿਕੰਦਰਜੀਤ ਸਿੰਘ, ਪ੍ਰਦੀਪ ਸਿੰਘ, ਮਨੀਸ਼ ਮੈਣੀ, ਮਨਦੀਪ ਮੈਣੀ, ਅਮਿਤ ਪਾਇਲ ਅਤੇ ਬਿਕਰਮਜੀਤ ਸਿੰਘ।

ਆਤਮਜੀਤ ਦਾ 'ਗੁਬਾਰੇ' : ਕਲਾਕਾਰ : ਪ੍ਰਮਜੀਤ ਕੌਰ, ਲਖਵਿੰਦਰ ਸਿੰਘ, ਅਮਨਦੀਪ ਕੌਰ, ਜਸਵਿੰਦਰ ਸਿੰਘ, ਸਨੇਹ ਲਤਾ, ਨਰੇਸ਼ ਕੱਕੜ, ਤਰਸੇਮ ਕੁਮਾਰ, ਹਰਿੰਦਰ ਸਿੰਘ, ਨਰਿੰਦਰ ਸਿੰਘ, ਪ੍ਰਿੰਸ, ਗੁਰਵਿੰਦਰ ਸਿੰਘ, ਗੋਲਡੀ ਅੰਜੂ ਅਤੇ ਬਿੰਦੂ।

**17 ਨਵੰਬਰ** : ਰਮਾ ਰਤਨ ਦਾ 'ਗੁੱਡੀ ਗੁਆਚ ਗਈ' 'ਲੰਗੜਾ ਜਰਨੈਲ' ਅਤੇ ਰਵਿੰਦਰ ਮੱਟੂ ਦਾ 'ਗੁਲਦਸਤਾ'। ਕਲਾਕਾਰ : 'ਗੁੱਡੀ ਗੁਆਚ ਗਈ' ਵਿੱਚ ਉਪਰੋਕਤ 'ਆਸਮਾਨ ਡਿਗ ਪਿਆ' ਵਾਲੇ ਹੀ। 'ਲੰਗੜਾ ਜਰਨੈਲ' : ਹਰਵਿੰਦਰ ਸਿੰਘ, ਨਿਰਮਲ ਸਿੰਘ, ਜਗਰੂਪ ਸਿੰਘ, ਲਖਵੀਰ ਸਿੰਘ, ਮੱਖਣ ਸਿੰਘ, ਸੁਖਰਾਜ ਸਿੰਘ ਅਤੇ ਨੈਬ ਸਿੰਘ। 'ਗੁੱਲਦਸਤਾ' : ਉਮੇਸ਼ ਸ਼ਰਮਾ, ਮਹਿੰਦਰ ਪਾਲ ਅਤੇ ਲਖਵਿੰਦਰ।

**18 ਨਵੰਬਰ** : ਰਮਾ ਰਤਨ ਦਾ 'ਲੋਕ ਕਹਾਣੀ ਬੜੀ ਪੁਰਾਣੀ' : ਕਲਾਕਾਰ : ਹਰਿੰਦਰ ਸਿੰਘ, ਤਰਸੇਮ ਕੁਮਾਰ, ਨਰਿੰਦਰ ਕੁਮਾਰ, ਨਵੀਨ ਕੁਮਾਰ, ਸਨੇਹਲਤਾ, ਅਮਨਦੀਪ, ਪ੍ਰਮਜੀਤ, ਗੋਲਡੀ, ਗੁਰਵਿੰਦਰ ਸਿੰਘ, ਲਖਵਿੰਦਰ ਸਿੰਘ, ਲਾਡੀ, ਨਰੇਸ਼ ਕੱਕੜ, ਅੰਜੂ ਅਤੇ ਬਿੰਦੂ।

ਆਤਮਜੀਤ ਦਾ 'ਗੁਬਾਰੇ'। ਕਲਾਕਾਰ : 16 ਨਵੰਬਰ ਵਾਲੇ ਹੀ।

**19 ਨਵੰਬਰ** : 'ਖੇਲ ਖਿਲੌਨੋਂ ਕਾ ਸੰਸਾਰ'; 'ਨਟਖਟ ਟਿੰਗੂ' ਅਤੇ ਸਾਧੂ ਸਿੰਘ ਦਾ 'ਹਾਇ ਨੀ ਧੀਏ ਮੋਰਨੀਏ'। ਕਲਾਕਾਰ : 'ਖੇਲ ਖਿਲੌਨੋਂ ਕਾ ਸੰਸਾਰ' : ਮਨੀਸ਼, ਸ਼ੈਲੀ, ਮੁਕੇਸ਼ ਨੀਤੂ, ਵਿਕਾਸ ਸ਼ਰਮਾ, ਵਿਕਾਸ ਕੱਕੜ, ਮਨੂੰ, ਨਿਟੀ, ਵੰਦਨਾ, ਰਾਕੇਸ਼, ਵਿਮਲ, ਹਰਪ੍ਰੀਤ, ਸ਼ਾਲੂ, ਅਰੁਨ ਅਤੇ ਲੀਨਾ। 'ਹਾਏ ਨੀ ਧੀਏ ਮੋਰਨੀਏ' : ਪ੍ਰਮਜੀਤ ਕੌਰ, ਰਾਜਪਾਲ ਕੌਰ, ਪੰਕਜ ਰਾਣੀ, ਮਨਿੰਦਰ ਕੌਰ, ਰਵਨੀਤ ਕੌਰ ਗੀਤੂ ਭੱਲਾ, ਹਰਪ੍ਰੀਤ ਕੌਰ, ਕੁਲਜੀਤ ਕੌਰ, ਯਸ਼ਪ੍ਰੀਤ ਕੌਰ, ਰਮਨਦੀਪ ਕੌਰ ਅਤੇ ਰੇਨੂੰ। 'ਨਟਖਟ ਟਿੰਗੂ' : ਕਿਰਨ ਬਾਲਾ, ਸਨੇਹ ਲਤਾ, ਅੰਜੂ ਬਾਲਾ, ਕੋਮਲ, ਜਸਦੇਵ, ਮਨੂੰ, ਸੋਨੀਆ ਗੁਪਤਾ, ਰੀਟਾ, ਮਮਤਾ ਅਤੇ ਪਰਮਿੰਦਰ।

**20 ਨਵੰਬਰ** : 'ਇਕਲ ਭਿੱਠਾ' ਅਤੇ ਰਮਾ ਰਤਨ ਦਾ 'ਸ਼ੇਰ ਦਾ ਕਲਿਆਣ'। ਕਲਾਕਾਰ : 'ਸ਼ੇਰ ਦਾ ਕਲਿਆਣ' : ਹਰਵਿੰਦਰ ਢਿਲੋਂ, ਹਰਵਿੰਦਰ ਭੁੱਲਰ, ਨਰੇਸ਼ ਕੁਮਾਰ, ਕੇਵਲ ਕ੍ਰਿਸ਼ਨ, ਕਿਰਨ ਬਾਲਾ, ਮੰਜੂ ਬਾਲਾ, ਵਿਜੇ ਕੁਮਾਰ, ਮੁਨੀਸ਼ ਕੁਮਾਰ ਤੇ ਸੁਖਜਿੰਦਰ ਸਿੰਘ। 'ਇਕਲ ਭਿੱਠਾ : ਵਿਨੋਦ ਗਰਗ ਨਰੇਸ਼ ਕੁਮਾਰ ਤੇ ਡਿੰਪੀ।

**21 ਨਵੰਬਰ** : 'ਪਕੜੋ ਪਕੜੋ'। ਕਲਾਕਾਰ : ਤਰਸੇਮ ਕੁਮਾਰ, ਮਹਿੰਦਰ ਪਾਲ, ਨਰਿੰਦਰ ਕੁਮਾਰ, ਮਨੀਸ਼, ਬਲਜਿੰਦਰ ਸਿੰਘ ਅਤੇ ਲਖਵਿੰਦਰ ਸਿੰਘ।

22 ਨਵੰਬਰ : 'ਗੁਡੀ ਗੁਆਚ ਗਈ' ਅਤੇ 'ਪਕੜੋ ਪਕੜੋ'। (ਰਿਪੋਰਟ : ਤਰਸੇਮ ਅਮਰ)

## ਸ਼ਿਵਾਲਿਕ ਪਬਲਿਕ ਸਕੂਲ

ਚੰਡੀਗੜ੍ਹ : 25 ਨਵੰਬਰ : ਸ਼ਿਵਾਲਿਕ ਪਬਲਿਕ ਸਕੂਲ ਸੈਕਟਰ-9 ਵੱਲੋਂ ਪੰਜ ਨਾਟਕ ਕੀਤੇ ਗਏ। ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ :-

ਡਾ. ਸਾਧੂ ਸਿੰਘ ਦਾ 'ਹਾਏ ਨੀ ਧੀਏ ਮੋਰਨੀਏ'। ਨਿਰਦੇਸ਼ਕ : ਰਮਦੀਪ ਥਿੰਦ। ਸਹਾਇਕਾ : ਮਿਸ ਸੁਰਿੰਦਰ। ਕਲਾਕਾਰ : ਰਿੱਪਲ, ਸਰਬਜੀਤ, ਕਰੁਣਾ, ਸ਼ੈਲਪ੍ਰੀਤ, ਨਵਨੀਤ, ਰੀਮਾ, ਦੇਵਿੰਦਰ, ਪਵਿਤਰ, ਹਰਨੀਤ, ਮਨਵਿੰਦਰ ਅਤੇ ਅੰਮ੍ਰਿਤਪਾਲ।

ਮਿਸ ਪੂਨਮ ਓਝਾ ਦਾ 'ਜਹਾਂਗੀਰ ਕਾ ਇਨਸਾਫ'। ਨਿਰਦੇਸ਼ਕ : ਰਮਦੀਪ ਥਿੰਦ। ਸਹਾਇਕਾ : ਮਿਸ ਪੂਨਮ ਓਝਾ। ਕਲਾਕਾਰ : ਸੁਨੀਲ, ਮ੍ਰਿਦੂਲਾ, ਮਨਿੰਦਰ, ਸੰਜੇ, ਕੁਲਦੀਪ, ਕਨਵਿੰਦਰ, ਪਰਮਜੀਤ, ,ਰਜਤ, ਕ੍ਰਿਸ਼ਨ ਸੰਜੀਵ, ਪ੍ਰਮਿੰਦਰ, ਅਮਿਤ, ਹਰਵਿੰਦਰ, ਜਸਵਿੰਦਰ, ਹਰਪਿੰਦਰ, ਅਰਵਿੰਦਰ, ਗੁਰਪ੍ਰੀਤ, ਹਰਜੀਤ, ਸਰਬਜੀਤ, ਅੰਮ੍ਰਿਤਾ ਬਾਵਾ, ਜਯੋਤੀ ਅਤੇ ਪ੍ਰੀਤੀ।

ਸੀ. ਐਸ. ਭੰਡਾਰੀ ਦਾ 'ਜਸਟਿਸ'। ਨਿਰਦੇਸ਼ਕਾ : ਸ੍ਰੀਮਤੀ ਐਮ. ਭੰਡਾਰੀ। ਕਲਾਕਾਰ : ਕਮਲਜੀਤ, ਅਜੇ, ਪੁਨੀਤ, ਯਾਦਵਿੰਦਰ, ਅਮਰਜੀਤ, ਜਸਵਿੰਦਰ ਅਤੇ ਅਮਰਬੀਰ।

ਰੂਸੀ ਮੈਗਜ਼ੀਨ ਵਿਚੋਂ 'ਬਿਨ ਬੁਆਏ'। ਨਿਰਦੇਸ਼ਿਕਾ : ਸ੍ਰੀਮਤੀ ਸਵਿਤਾ ਥਰੇਜਾ। ਕਲਾਕਾਰ : ਦਿਵੇਸ਼, ਸਿਮਰਜੋਤ, ਤੁਰਨਪ੍ਰੀਤ, ਪਾਰੁਲ, ਆਸਿਮ, ਜਗਜੀਤ ਕੌਰ, ਸਰੁਚੀ, ਸ਼ਿਵਾਨੀ ਅਰੋੜਾ ਅਤੇ ਕਮਲਦੀਪ ਕੌਰ।

ਰੂਸੀ ਮੈਗਜ਼ੀਨ ਵਿਚੋਂ 'ਦਾ ਟੇਲ ਆਫ ਦਾ ਟਰਨਿਪ'। ਨਿਰਦੇਸ਼ਿਕਾ : ਮਿਸ ਪਿੰਕੀ। ਕਲਾਕਾਰ : ਹਰਪ੍ਰੀਤ, ਗੀਤਾ, ਸੰਦੀਪ ਅਤੇ ਅਨੁਪ੍ਰੀਤੀ।

ਚੰਡੀਗੜ੍ਹ : **26 ਨਵੰਬਰ** : ਸਕੂਲ ਦੀ ਸੈਕਟਰ-35 ਸ਼ਾਖਾ ਵੱਲੋਂ ਤਿੰਨ ਨਾਟਕ ਕੀਤੇ ਗਏ। ਵੇਰਵਾ ਨਿਮਨਲਿਖਿਤ ਹੈ :

ਰਮਾ ਰਤਨ ਦਾ 'ਨਰਸਰੀ ਕਾਵਿ-ਨਾਟਕ'। ਨਿਰਦੇਸ਼ਕ : ਰਮਦੀਪ ਥਿੰਦ। ਕਲਾਕਾਰ : ਨਿਸ਼ਾ, ਤਨੂਜਾ, ਸਾਨੀ, ਤਰੱਨੁਮ, ਰੁਪਿੰਦਰ, ਬਲਜੀਤ, ਮੀਨਾਕਸ਼ੀ, ਗੀਤਾਂਜਲੀ, ਵਿਕਰਮ, ਸਿਮਰਦੀਪ, ਹਨੀ, ਗੁਰਮੀਤ, ਹਰਸਿਮਰਨ, ਖੁਸ਼ਪ੍ਰੀਤ, ਸਿਮਰਤ, ਕਰੁਣਾ, ਸੰਜੇ, ਵਿਸ਼ਾਲ ਕੁਮਾਰ, ਮਨਜਿੰਦਰ, ਜਸਪਾਲ, ਕੀਰਤੀ ਅਤੇ ਸਿਮਰਤੀ।

ਸਿਲੇਬਸ ਦੀ ਕਿਤਾਬ ਵਿਚੋਂ 'ਬਹਾਦਰ ਲੜਕਾ'। ਨਿਰਦੇਸ਼ਕ : ਰਮਦੀਪ ਥਿੰਦ। ਸਹਾਇਕਾ : ਸ੍ਰੀ ਮਤੀ ਵਿਜੇ ਸਭਰਵਾਲ। ਕਲਾਕਾਰ : ਵਿਸ਼ਾਲ ਖੰਨਾ, ਚਰਨਪ੍ਰੀਤ, ਅਸਪਨ ਅਤੇ ਨਵਪ੍ਰੀਤ।

ਸਿਲੇਬਸ ਦੀ ਕਿਤਾਬ ਵਿਚੋਂ 'ਚਿਲਡਰਨ ਡਰੀਮ,'। ਨਿਰਦੇਸ਼ਨ : ਸ੍ਰੀਮਤੀ ਕ੍ਰਿਸ਼ਨਾ ਸ਼ੈਣੀ ਅਤੇ ਸ੍ਰੀਮਤੀ ਰੀਤਾ ਮਿਤਰਾ। ਕਲਾਕਾਰ : ਕਰੁਣਾ, ਸ਼ੈਲਜਾ, ਗੁਰਪ੍ਰੀਤ, ਮਾਧੁਰੀ, ਹਰਕੀਰਤ, ਹਰਸਿਮਰਨ, ਸਿਮਰਤੀ, ਸੁਪਰੀਤ, ਨੰਦਿਨੀ, ਅਲਕਾ, ਅਨੁਪਮਾ, ਸਪਨਾ, ਅਮਨਪ੍ਰੀਤ, ਸਿਮਰਜੋਤ ਅਤੇ ਸ਼ਵੇਤਾ।

ਚੰਡੀਗੜ੍ਹ : 27 ਨਵੰਬਰ : ਸਕੂਲ ਦੀ ਸੈਕਟਰ 41-ਬੀ ਸ਼ਾਖਾ ਵਲੋਂ ਤਿੰਨ ਨਾਟਕ ਕੀਤੇ ਗਏ । ਵੇਰਵਾ ਨਿਮਨਲਿਖਿਤ ਹੈ :

ਰਾਕੇਸ਼ ਜ਼ਾਲਮ ਦਾ 'ਭਿਖਾਰੀ' । ਨਿਰਦੇਸ਼ਨ : ਪ੍ਰਭਜੀਤ ਸਿਧੂ । ਸਹਾਇਕ : ਰਮਦੀਪ ਥਿੰਦ । ਕਲਾਕਾਰ : ਹਰਸ਼, ਨਵੀਨ ਸਿੰਘ, ਸੁਰਜਨ, ਸੁਨੀਤ, ਪਰਵਿੰਦਰ, ਲਵਲੀਨ, ਰਵਿੰਦਰ ਅਤੇ ਅਨੁਰਾਧਾ ।

ਰਮਾ ਰਤਨ ਦਾ 'ਸ਼ੇਰ ਦਾ ਕਲਿਆਣ ਤੇ ਪੰਡਤ ਦਾ ਨਹਾਣ' । ਨਿਰਦੇਸ਼ਕ : ਰਮਦੀਪ ਥਿੰਦ । ਕਲਾਕਾਰ : ਗੁਰਵਿੰਦਰ, ਹਰਪ੍ਰੀਤ, ਬਿਕਰਮ, ਜੁਗਰਾਜ, ਦੀਪਕਾ ਚਾਵਲਾ, ਅਨੀਤਾ, ਅਮੀਤਾ, ਪ੍ਰਭਜੋਤ, ਭੂਪਿੰਦਰ ਅਤੇ ਰਾਜੀਵ ।

ਚੈਖਵ ਦਾ 'ਐਨੀਵਰਸਰੀ' । ਨਿਰਦੇਸ਼ਨ : ਸ੍ਰੀ ਮਤੀ ਤੇਜ, ਗੀਤਾ ਅਤੇ ਇੰਦੂ । ਕਲਾਕਾਰ : ਅਮਨ ਪੁਰੀ, ਗੁਲਨਾਰ, ਕ੍ਰਿਸ਼ਨ ਗੋਪ ਲ, ਨਵਨੀਤ ਕੌਰ, ਗੌਰਵ, ਵਿਕਾਸ ਅਤੇ ਅਮਨ ।

ਮੁਹਾਲੀ : 29 ਨਵੰਬਰ : ਸਕੂਲ ਦੀ ਮੁਹਾਲੀ ਸ਼ਾਖਾ ਵਲੋਂ ਸਿਲੇਬਸ ਦੀ ਕਿਤਾਬ ਵਿਚੋਂ 'ਦਾ ਮੈਨ ਹੂ ਵੁਡ ਨਾਟ ਗੋ ਟੂ ਹੈਵਨ' ਅਤੇ ਇਕਬਾਲ ਕੌਰ ਦਾ 'ਬਨਾਸਪਤੀ ਘਿਉ' ਕੀਤਾ ਗਿਆ । ਨਿਰਦੇਸ਼ਕ : ਮਿਸ ਗੀਤਾ । ਕਲਾਕਾਰ : 'ਦਾ ਮੈਨ...' ਰਾਜਾ, ਪਾਮੀਲਾ, ਕਮਲਜੀਤ, ਕਵਿਤਾ, ਰੀਮਾ, ਸੋਨੀਆ ਅਤੇ ਸੰਦੀਪ । 'ਬਨਾਸਪਤੀ ਘਿਉ' : ਰਣਜੀਤ ਅਤੇ ਭਜਨਪ੍ਰੀਤ ।

ਮੁਹਾਲੀ : 5 ਦਿਸੰਬਰ : ਮੁਹਾਲੀ ਸ਼ਾਖਾ ਦੇ ਹੋਸਟਲ ਵਿਦਿਆਰਥੀਆਂ ਵਲੋਂ ਰਮਾ ਰਤਨ ਦਾ 'ਨਾਹਤੀ ਧੋਤੀ ਰਹਿ ਗਈ' ਕੀਤਾ ਗਿਆ । ਨਿਰਦੇਸ਼ਕ : ਰਮਦੀਪ ਥਿੰਦ । ਕਲਾਕਾਰ : ਰਵਿੰਦਰ ਕੌਰ, ਮਨਜਿੰਦਰ, ਸੀਮਾ, ਗੁਰਜਿੰਦਰ, ਸਰਬਜੀਤ, ਕਮਲਜੀਤ, ਚਰਨਜੀਤ, ਜਸਪ੍ਰੀਤ, ਮੋਨਿਕਾ, ਕਮਲਪ੍ਰੀਤ, ਅਨੀਤਾ, ਸੁਖਦੀਪ, ਅਜਮੇਰ, ਅਰੁਨਦੀਪ, ਹਰਬੰਤ, ਵਿਪਨਦੀਪ, ਵਿਸ਼ਾਲ, ਜਸਰਮਲ, ਹਰਬਿੰਦਰ ਅਤੇ ਰਾਜਦੀਪ ।

## ਇੰਟਰ ਸ਼ਿਵਾਲਿਕ ਨਾਟਕ ਮੁਕਾਬਲੇ

ਮੁਹਾਲੀ : 6 ਦਿਸੰਬਰ : ਸ਼ਿਵਾਲਿਕ ਪਬਲਿਕ ਸਕੂਲ ਮੁਹਾਲੀ ਵਿਖੇ ਸਕੂਲ ਦੀ ਸ਼ਾਖਾਵਾਂ ਵਿਚ ਨਾਟਕ ਮੁਕਾਬਲੇ ਕਰਵਾਏ ਗਏ ਜਿਸ ਵਿਚ ਸੈਕਟਰ-9 ਚੰਡੀਗੜ੍ਹ ਵਲੋਂ ਸਾਧੂ ਸਿੰਘ ਦਾ 'ਹਾਏ ਨੀ ਧੀਏ ਮੋਰਨੀਏ', ਸੈਕਟਰ-41 ਚੰਡੀਗੜ੍ਹ ਵਲੋਂ ਰਾਕੇਸ਼ ਜ਼ਾਲਮ ਦਾ 'ਭਿਖਾਰੀ', ਮੁਹਾਲੀ ਵਲੋਂ ਰਮਾ ਰਤਨ ਦਾ 'ਨਾਹਤੀ ਧੋਤੀ ਰਹਿ ਗਈ' ਅਤੇ ਮੁਹਾਲੀ (ਡੇ ਸਕਾਲਰਜ) ਵਲੋਂ ਸਿਲੇਬਸ ਦੀ ਕਿਤਾਬ ਵਿਚੋਂ 'ਦੀ ਮੈਨ ਹੂ ਵੁਡ ਨਾਟ ਗੋ ਟੂ ਹੈਵਨ' ਕੀਤੇ ਗਏ । ਮੁਕਾਬਲੇ ਵਿਚ ਪਹਿਲਾ ਸਥਾਨ 'ਭਿਖਾਰੀ' ਨੂੰ ਅਤੇ ਦੂਜਾ ਸਥਾਨ 'ਹਾਏ ਨੀ ਧੀਏ ਮੋਰਨੀਏ' ਨੂੰ ਮਿਲਿਆ । ਸਰਵੋਤਮ ਅਦਾਕਾਰਾ ਮਿਸ ਰਿਪਲ (ਹਾਏ ਨੀ ਧੀਏ ਮੋਰਨੀਏ) ਅਤੇ ਸਰਵੋਤਮ ਅਦਾਕਾਰ ਨਵੀਨ ਸਿੰਘ (ਭਿਖਾਰੀ) ਘੋਸ਼ਿਤ ਕੀਤੇ ਗਏ । 'ਨਾਹਤੀ ਧੋਤੀ ਰਹਿ ਗਈ' ਨੂੰ ਹੌਸਲਾ ਅਫਜ਼ਾਈ ਇਨਾਮ ਦਿੱਤਾ ਗਿਆ ।

## ਪੰਜਾਬੀ ਯੂਨੀਵਰਸਿਟੀ ਦੇ ਖੇਤਰੀ ਨਾਟ-ਮੁਕਾਬਲੇ

ਬੇਲਾ (ਰੋਪੜ) : 4 ਦਿਸੰਬਰ : ਅਮਰ ਸ਼ਹੀਦ ਖਾਲਸਾ ਕਾਲਿਜ ਬੇਲਾ ਵਿਖੇ ਹੋਏ ਇਕਾਂਗੀ ਮੁਕਾਬਲਿਆਂ ਵਿਚ ਸਰਕਾਰੀ ਕਾਲਿਜ ਮੁਹਾਲੀ ਵੱਲੋਂ ਕੀਤਾ ਗਿਆ ਆਤਮਜੀਤ ਦਾ



ਅਜੀਤ ਰਾਮ' ਪਹਿਲੇ ਨੰਬਰ ਤੇ ਰਿਹਾ । ਦੂਜੇ ਸਥਾਨ ਤੇ ਰਹੇ ਨਾਟਕ : ਸ਼ਿਵਾਲਿਕ ਕਾਲਿਜ ਨੰਗਲ ਵੱਲੋਂ ਅਜਮੇਰ ਔਲਖ ਦਾ 'ਇਕ ਰਾਮਾਇਣ ਹੋਰ', ਖਾਲਸਾ ਕਾਲਿਜ ਆਨੰਦਪੁਰ ਸਾਹਿਬ ਵੱਲੋਂ ਗੁਰਸ਼ਰਨ ਸਿੰਘ ਦਾ 'ਸਿਉਂਕ' ਅਤੇ ਅਮਰ ਸ਼ਹੀਦ ਖਾਲਸਾ ਕਾਲਿਜ ਬੇਲਾ ਵੱਲੋਂ ਐਮ. ਐਸ. ਢਿਲੋਂ ਦਾ 'ਮੁਖੌਟੇ' ।

ਦਮਦਮਾ ਸਾਹਿਬ : ਤਲਵੰਡੀ ਸਾਬੋ ਵਿਖੇ ਹੋਈ ਖੇਤਰੀ ਯੁਵਕ ਮੇਲ ਦੇ ਇਕਾਂਗੀ ਮੁਕਾ-ਬਲਿਆਂ ਵਿਚ ਰੀਜਨਲ ਸੈਂਟਰ ਬਠਿੰਡਾ ਵੱਲੋਂ ਕੀਤਾ ਅਜਮੇਰ ਔਲਖ ਦਾ 'ਬਿਗਾਨੇ ਬੋਹੜ ਦੀ ਛਾਂ' ਪਹਿਲੇ ਸਥਾਨ ਤੇ ਰਿਹਾ । ਬਰਜਿੰਦਰਾ ਕਾਲਿਜ ਫਰੀਦਕੋਟ ਵੱਲੋਂ 'ਹੋਇਆ ਪੁੱਤ ਜਵਾਨ' ਅਤੇ ਨਹਿਰੂ ਮੈਮੋਰੀਅਲ ਕਾਲਿਜ ਮਾਨਸਾ ਦਾ 'ਮੈਨੂੰ ਮੇਰਾ ਯਾਰ ਮੋੜ ਦੇ' ਦੂਜੇ ਸਥਾਨ ਤੇ ਰਹੇ ।

## ਹੋਰ ਪ੍ਰੋਡਕਸ਼ਨਾਂ

ਬਠਿੰਡਾ ਕੈਂਟ : 1 ਅਕਤੂਬਰ : ਫਰੈਂਡਜ਼ ਆਰਟ ਥੀਏਟਰ ਵੱਲੋਂ ਚਰਨ ਸਿੰਘ ਸਿੰਧਰਾ ਦਾ 'ਰਾਮ ਮੁਹੰਮਦ ਸਿੰਘ ਆਜ਼ਾਦ' ਕੀਤਾ ਗਿਆ । ਨਿਰਦੇਸ਼ਕ : ਹਰਵਿੰਦਰ ਮਾਨ । ਕਲਾ-ਕਾਰ : ਬੰਟੀ ਮੋਂਗਾ, ਰੰਜੀਵ ਜੈਨ, ਲਵਲੀਨ ਦੇਵ, ਹਰਵਿੰਦਰ ਮਾਨ, ਪ੍ਰਮੋਦ ਕੁਮਾਰ, ਤਰਸੇਮ ਅਮਰ ਭਣੀ ਅਤੇ ਸੰਦੀਪ । ਮੇਕਅੱਪ : ਰੰਜੀਵ ਜੈਨ, ਸੰਗੀਤ ਤੇ ਰੋਸ਼ਨੀ : ਬਾਲ ਕ੍ਰਿਸ਼ਨ ।

ਚੰਡੀਗੜ੍ਹ : 15 ਅਕਤੂਬਰ : ਡਰਾਮਾਟਿਕ ਐਂਡ ਕਲਚਰਲ ਸੁਸਾਇਟੀ (ਏ.ਜੀ. ਆਡਿਟ, ਹਰਿਆਣਾ) ਵੱਲੋਂ ਡਾ. ਸਤੀਸ਼ ਵਰਮਾ ਦੇ 'ਟਕੋਰਾਂ' ਦਾ ਹਿੰਦੀ ਅਨੁਵਾਦ 'ਝਟਕੇ' ਕੀਤਾ ਗਿਆ । ਅਨੁਵਾਦ ਤੇ ਨਿਰਦੇਸ਼ਨ ਵਿਜੇ ਭਾਰਦਵਾਜ । ਕਲਾਕਾਰ : ਵਿਜੇ ਭਾਰਦਵਾਜ, ਵੇਦ ਪਾਲ ਸਿੰਘ, ਵਿਦਿਆ, ਤਿਲਕ ਰਾਜ ਭਗਤ, ਕੁਲਦੀਪ ਸਿੰਘ ਰਾਣਾ, ਅਸ਼ੋਕ ਕੁਮਾਰ ਸ਼ਰਮਾ, ਰਾਜਿੰਦਰ ਸਿੰਘ, ਵਿਜੇ ਕੁਮਾਰ ਗੁਪਤਾ, ਸ਼ਸ਼ੀ ਵਰਮਾ, ਮਾਸਟਰ ਗੌਰਵ ਅਤੇ ਬੇਬੀ ਮਰਿਦੁਲਾ । ਸੰਗੀਤ : ਏ. ਕੇ. ਰਾਜ਼ਦਾਨ ਤੇ ਵੀ ਕੇ ਦੱਤਾ, ਰੋਸ਼ਨੀ : ਚਰਨ ਦਾਸ ।

ਅੰਮ੍ਰਿਤਸਰ : 16 ਅਕਤੂਬਰ : ਡਰਾਮਾ ਤੇ ਸੰਗੀਤ ਕਲੱਬ ਗੁਰੂ ਨਾਨਕ ਦੇਵ ਯੂਨੀਵਰ-ਸਿਟੀ ਵੱਲੋਂ ਲੇਡੀ ਗਰੇਗਰੀ (ਅਨੁਵਾਦ : ਬਲਵੰਤ ਗਾਰਗੀ) ਦਾ 'ਰਾਈ ਦਾ ਪਹਾੜ' ਪੰਜਾਬੀ ਅਧਿਐਨ ਵਿਭਾਗ ਵਿਖੇ ਕੀਤਾ । ਨਿਰਦੇਸ਼ਿਕਾ : ਡਾ. ਮਨਜੀਤ ਪਾਲ । ਕਲਾਕਾਰ : ਗੁਰਜੀਤ ਸਿੰਘ, ਕੁਲਬੀਰ ਸਿੰਘ, ਪਰਮਜੀਤ ਸਿੰਘ, ਸੁਖਬੀਰ ਰੰਧਾਵਾ, ਗੁਰਮੀਤ ਹੁੰਦਲ, ਬਲਜੀਤ ਕੌਰ, ਦੀਪਇੰਦਰ ਕੌਰ, ਜਸਵਿੰਦਰ ਭੁੱਲਰ, ਇੰਦਰਜੀਤ ਸਿੰਘ ਅਤੇ ਨਰਿੰਦਰ ਸਿੰਘ ।

ਬਰਨਾਲਾ : 17 ਅਕਤੂਬਰ : ਲਾਇਨਜ਼ ਕਲੱਬ ਬਰਨਾਲਾ ਅਤੇ ਬਾਬਾ ਆਲਾ ਸਿੰਘ ਕਲੱਬ ਬਰਨਾਲਾ ਵੱਲੋਂ ਆਤਮਜੀਤ ਦੇ ਨਾਟਕਾਂ ਦੀ ਇਕ ਸ਼ਾਮ ਵਿਚ ਉਸ ਦਾ 'ਸੀਣਾਂ' ਅਤੇ 'ਗੁਬਾਰੇ' ਕੀਤਾ ਗਿਆ ।

'ਸੀਣਾਂ' : ਨਿਰਦੇਸ਼ਨ : ਆਤਮਜੀਤ । ਕਲਾਕਾਰ : ਅਰਵਿੰਦਰਜੀਤ ਕੌਰ, ਇੰਦਰਜੀਤ ਕੌਰ, ਮਨਜੀਤ ਕੌਰ ਰਵੀ ਗੁਪਤਾ; ਹਰਜੀਤ ਕੌਰ, ਹਰਵਿੰਦਰ ਕੌਰ, ਸਵੀਨਾ ਸੂਦ.

ਅਮਨਜੀਤ ਕੌਰ, ਨੀਲੂ ਵਰਿੰਦਰ, ਸਰਵਰਿੰਦਰ ਕੌਰ, ਬੀ. ਪੀ. ਸਿੰਘ. ਜੇ. ਬੀ ਐਸ. ਸੋਢੀ ਪਰਮਜੀਤ ਪੱਲੂ, ਮਨਿੰਦਰ ਸਿੰਘ ਅਤੇ ਅਮਰਜੀਤ ਸਿੰਘ। ਮੇਕਅਪ : ਪਰਮਜੀਤ ਪੱਲੂ ਤੇ ਸੁਰਿੰਦਰ ਭੱਠਲ, ਰੋਸ਼ਨੀ : ਬੀ. ਪੀ. ਸਿੰਘ ਤੇ ਪਾਲੀ ਭੁਪਿੰਦਰ।

'ਗੁਬਾਰੇ' : ਨਿਰਦੇਸ਼ਨ : ਆਤਮਜੀਤ। ਕਲਾਕਾਰ : ਭਾਸ਼ਾ ਵਿਭਾਗ ਦੇ ਨਾਟਕ ਮੇਲੇ ਵਾਲੇ ਅਤੇ ਨਾਲ ਸਵਰਨ ਸਿੰਘ ਅਤੇ ਮਨਿੰਦਰ ਸਿੰਘ।

ਮੰਡੀ ਗੋਬਿੰਦਗੜ੍ਹ : 26 ਅਕਤੂਬਰ : ਨਾਟਕ ਕਲਾ ਸੰਗਮ ਵੱਲੋਂ ਭਾਗ ਸਿੰਘ ਦਾ 'ਛੇਵਾਂ ਦਰਿਆ' ਆਰੀਆ ਸਕੂਲ ਵਿਚ ਕੀਤਾ ਗਿਆ। ਨਿਰਦੇਸ਼ਕ : ਸੋਹਣ ਲਾਲ ਧਾਲੀਵਾਲ। ਕਲਾਕਾਰ : ਜਗਜੀਤ ਸਰੀਨ; ਅਸ਼ੋਕ ਕਾਲੜਾ, ਸੀਮਾ ਰਾਏ, ਇੰਦਰਜੀਤ ਕਾਲੜਾ, ਜੀਵਨ ਨੀਲ, ਰੋਸ਼ਨ ਲਾਲ ਵੈਸ਼, ਹਰਮਿੰਦਰ ਭਾਟੀਆ, ਬਲਵਿੰਦਰ ਸਿੰਘ, ਮਿਸਜ਼ ਅਮਰਗੁਰਮੀਤ ਸਿੰਘ ਅਤੇ ਮਨਜੀਤ ਕੌਰ। ਮੇਕਅੱਪ : ਜਗਜੀਤ ਸਰੀਨ, ਸੈੱਟ : ਮਾਸਟਰ ਰਾਮ ਸਿੰਘ, ਰੋਸ਼ਨੀ : ਜੀਵਨ ਨੀਲ। ਪਿੱਠ ਭੂਮੀ ਗਾਇਕ : ਪਵਨਦੀਪ।

ਚੰਡੀਗੜ੍ਹ : 29 ਅਕਤੂਬਰ : ਸਪੋਰਟਸ ਐਂਡ ਰੀਕਰੀਏਸ਼ਨ ਕਲਬ, ਆਫ਼ਿਸ ਆਫ ਏ. ਜੀ. ਪੰਜਾਬ (ਆਡਿਟ) ਵੱਲੋਂ ਰਾਕੇਸ਼ ਦੱਤਾ ਦਾ 'ਵਿਆਹ ਕੁੜੀ ਦਾ ਮੁੰਡਨ ਪਿਉ ਦਾ' ਟੈਗੋਰ ਥੀਏਟਰ ਵਿਚ ਕੀਤਾ ਗਿਆ। ਨਿਰਦੇਸ਼ਕ : ਜੇ ਬੀ. ਐਸ. ਸੋਢੀ। ਕਲਾਕਾਰ : ਸਵਰਨ ਸਿੰਘ, ਨਰਿੰਦਰ ਕੌਰ, ਸੁਨੀਤਾ ਨੇਗੀ, ਸ਼ਿਵ ਨੰਦਨ, ਸੁਨੀਲ ਦੱਤ, ਮੁਹਿੰਦਰ ਵੇਦ, ਬੰਤ ਸਿੰਘ ਦੀਪ, ਐਨ. ਕੇ. ਮਲਿਕ, ਰਾਕੇਸ਼ ਦੱਤਾ ਅਤੇ ਰਜਬ ਮਹਿਤਾ। ਮੇਕਅੱਪ : ਐਮ. ਐਲ. ਗੋਇਲ, ਮੰਚ ਸੱਜਾ : ਜੀ. ਐਸ. ਈਸਰ। ਰੋਸ਼ਨੀ : ਬੀ. ਪੀ. ਸਿੰਘ।

ਚੰਡੀਗੜ੍ਹ : 6 ਨਵੰਬਰ ਤੋਂ 13 ਨਵੰਬਰ 1987 : ਯੂਨਾਨੀ ਨਾਟਕ 'ਕਲਾਇਟਮਨੈਸਟਰਾ ਤੇ ਆਧਾਰਿਤ ਨਾਟਕ "ਹੇਠ ਵਗੇ ਦਰਿਆ' ਪੰਜਾਬ ਸਰਕਾਰ ਦੇ ਸਭਿਆਚਾਰ ਵਿਭਾਗ ਵੱਲੋਂ ਚੰਡੀਗੜ੍ਹ ਵਿਚ ਸਪਾਂਸਰ ਕੀਤਾ ਗਿਆ। ਇਸ ਦਾ ਮੂਲ ਰੂਪ ਕਮਲ ਕਪੂਰ ਫਿਲਿਪਸ ਨੇ ਤਿਆਰ ਕੀਤਾ ਅਤੇ ਪੰਜਾਬੀ ਅਨੁਵਾਦ ਸੁਰਜੀਤ ਪਾਤਰ ਦਾ ਸੀ। ਨਿਰਦੇਸ਼ਨ : ਨੀਲਮ ਮਾਨ ਸਿੰਘ ਚੌਧਰੀ। ਕਲਾਕਾਰ : ਪੰਮੀ ਕਮਲ ਤਿਵਾੜੀ, ਪਾਮੇਲਾ ਸਿੰਘ, ਅਨਿਲ ਵਡੇਹਰਾ, ਉਮਾ ਬਾਗਲਾ, ਰਮਨਜੀਤ ਕੌਰ, ਕੁਲਦੀਪ ਸ਼ਰਮਾ, ਵਿਨੋਦ ਸ਼ਰਮਾ, ਪਾਇਲ ਅਤੇ ਚੌਧਰੀ/ਰਵਿੰਦਰ ਹੈਪੀ। ਸਥਾਨ : ਰਾਕ ਗਾਰਡਨ, ਨਿਊ ਓਪਨ ਏਅਰ ਥੀਏਟਰ। ਸਟ ਡੀਜ਼ਾਈਨ : ਨੇਕ ਚੰਦ। ਰੋਸ਼ਨੀਆਂ : ਰਵਿੰਦਰ ਹੈਪੀ। ਵੇਸ ਭੂਸ਼ਾ : ਨੀਲਮ ਮਾਨ ਸਿੰਘ ਚੌਧਰੀ। ਸਾਜ਼ਿੰਦੇ : ਮਿਹਰ ਚੰਦ ਤੇ ਕਰਮ ਚੰਦ।

ਲੁਧਿਆਣਾ : 7 ਨਵੰਬਰ : ਸੰਗਮ ਸੰਗਠਨ ਗੁਰੂ ਨਾਨਕ ਇੰਜੀ: ਕਾਲਿਜ ਲੁਧਿਆਣਾ ਵੱਲੋਂ ਬਲਦੇਵ ਸਿੰਘ ਦਾ 'ਸੋਨੇ ਦਾ ਹਿਰਨ' ਕੀਤਾ ਗਿਆ। ਨਿਰਦੇਸਕ : ਪ੍ਰੋ: ਕੰਵਲਜੀਤ ਸਿੰਘ। ਕਲਾਕਾਰ : ਜਸਵੰਤ 'ਜ਼ਫਰ', ਗੁਰਿੰਦਰਜੀਤ ਸਿੰਘ, ਜਗਰੂਪ ਸਿੰਘ, ਵਿਕਾਸਦੀਪ, ਮਨਦੀਪ ਸੇਖੋਂ, ਇੰਦਰਪਾਲ ਸਿੰਘ ਅਤੇ ਅੰਗਰੇਜ਼ ਸਿੰਘ। ਸੰਗੀਤ : ਸੁਰੇਸ਼ ਕੁਮਾਰ, ਮੇਕ-ਅਪ : ਜਸਵੰਤ 'ਜ਼ਫਰ', ਪਿੱਠ ਭੂਮੀ ਆਵਾਜ਼ : ਦੀਪਕ ਚੌਧਰੀ।

ਚੰਡੀਗੜ੍ਹ : 9 ਨਵੰਬਰ : ਅਭਿਨੇਤ ਵੱਲੋਂ ਟੈਗੋਰ ਥੀਏਟਰ ਵਿਚ ਭਾਸ ਦਾ 'ਮਧਯਮ ਵਯਾਯੋਗ' (ਅਨੁਵਾਦ : ਰਾਧਾ ਵੱਲਭ ਤ੍ਰਿਪਾਠੀ) ਕੀਤਾ ਗਿਆ। ਨਿਰਦੇਸ਼ਕ : ਹਰੀਸ਼ ਭਾਟੀਆ।



ਚੰਡੀਗੜ੍ਹ : 10 ਨਵੰਬਰ : ਪੰਜਾਬ ਯੂਨੀਵਰਸਿਟੀ ਦੇ ਵਿਦਿਆਰਥੀਆਂ ਵੱਲੋਂ ਦਲਜੀਤ ਸਿੰਘ ਦਾ ਨੁੱਕੜ ਨਾਟਕ 'ਸਤੀ ਪ੍ਰਥਾ' ਸਟੂਡੈਂਟ ਸੈਂਟਰ ਮਾਤਾ ਗੁਜਰੀ ਹਾਲ ਅਤੇ ਸਰੋਜਨੀ ਹਾਲ ਵਿਖੇ ਕੀਤਾ ਗਿਆ। ਨਿਰਦੇਸ਼ਕ : ਦਲਜੀਤ ਸਿੰਘ। ਕਲਾਕਾਰ : ਓਮ ਪ੍ਰਕਾਸ਼ ਸਤਵਿੰਦਰ ਅਰੋੜਾ, ਪੁਨੀਤ ਸਹਿਗਲ; ਰਘੁਬੀਰ ਸਿੰਘ, ਰਵਿੰਦਰ ਮੋਹਨ, ਵਿਨੋਦ ਕੁਮਾਰ,, ਕਮਲ, ਸੁਖਬੀਰ ਸੁੱਖੀ ਅਤੇ ਦਲਜੀਤ ਸਿੰਘ। ਸਹਾਇਕ : ਅਮਰਜੀਤ।

ਪਟਿਆਲਾ : 11 ਨਵੰਬਰ : ਸੰਗਮ ਸੰਗਠਨ ਗੁਰੂ ਨਾਨਕ ਇੰਜਨਿਰਿੰਗ ਕਾਲਿਜ ਲੁਧਿਆਣਾ ਵੱਲੋਂ ਥਾਪਰ ਇੰਜੀਨਿਰਿੰਗ ਕਾਲਿਜ ਪਟਿਆਲਾ ਵਿਖੇ ਇੰਟਰ ਕਾਲਿਜ ਕਲਚਰਲ ਫੈਸਟੀਵਲ ਵਿੱਚ ਬਲਦੇਵ ਸਿੰਘ ਦਾ 'ਸੋਨੇ ਦਾ ਹਿਰਣ' ਕੀਤਾ ਗਿਆ ਨਿਰਦੇਸ਼ਕ : ਪ੍ਰੋ. ਕੰਵਲਜੀਤ ਸਿੰਘ। ਕਲਾਕਾਰ : 7 ਨਵੰਬਰ ਵਾਲੇ ਹੀ-ਉਪਰੋਕਤ। ਇਸ ਮੁਕਬਾਲੇ ਵਿਚ ਇਹ ਨਾਟਕ ਪਹਿਲੇ ਸਥਾਨ ਤੇ ਰਿਹਾ।

ਪਟਿਆਲਾ : 12 ਨਵੰਬਰ : ਪੰਜਾਬ ਸਕਤਰੇਤ ਇੰਪਲਾਈਜ਼ ਐਸੋਸੀਏਸ਼ਨ ਵਲੋਂ ਡਾ. ਹਰਚਰਨ ਸਿੰਘ ਦਾ 'ਕਾਮਾ ਗਾਟਾ ਮਾਰੂ' ਸਰਕਾਰੀ ਮਹਿਲਾ ਕਾਲਿਜ ਦੇ ਆਡੀਟੋਰੀਅਮ ਵਿਚ ਕੀਤਾ ਗਿਆ। ਕਲਾਕਾਰ : ਜਸਪਾਲ ਢਿਲੋਂ, ਇੰਦਰ ਮੋਹਨ ਅਚਾਰੀਆ, ਨਿਰਮਲ ਨਿੰਮੀ, ਬਲਜੀਤ ਜ਼ਖਮੀ, ਰਮੇਸ਼ ਭਾਰਦਵਾਜ, ਪ੍ਰੇਮ ਬਰੂਆ, ਪਵਨ ਸ਼ਰਮਾ, ਯੋਗੇਸ਼ ਮੋਹਨ, ਜਰਨੈਲ ਸਿੰਘ, ਸੁੱਖਾ ਸਿੰਘ ਅਤੇ ਸਵੈਰਾਜ ਸੰਧੂ।

ਚੰਡੀਗੜ੍ਹ : 12 ਨਵੰਬਰ : ਚੰਡੀਗੜ੍ਹ ਕਲਾ ਮੰਦਿਰ ਵਲੋਂ ਇੰਦਰਾ ਹਾਲੀਡੇ ਹੋਮ ਵਿਚ ਪਾਲੀ ਭੁਪਿੰਦਰ ਦਾ 'ਇਸ ਚੌਂਕ ਤੋਂ ਸ਼ਹਿਰ' ਦਿਸਦਾ ਹੈ। ਅਤੇ ਜਗਦੀਸ਼ ਗਰਗ ਦਾ 'ਨੀਹਾਂ 'ਚ ਮੋਰਚੇ' ਕੀਤਾ ਗਿਆ। 'ਇਸ ਚੌਂਕ ਤੋਂ ਸ਼ਹਿਰ ਦਿਸਦਾ ਹੈ', ਨਿਰਦੇਸ਼ਕ : ਪਾਲੀ ਭੁਪਿੰਦਰ। ਕਲਾਕਾਰ : ਅਮਰਜੀਤ ਸਿੰਘ, ਕੁਮਾਰੀ ਸਤਿੰਦਰ ਸੈਣੀ, ਸੁਖਮੰਦਰ ਸਿੰਘ, ਦੇਵਿੰਦਰ ਕੁਮਾਰ, ਜਸਵਿੰਦਰ ਸਿੰਘ ਜੱਗੀ ਅਤੇ ਅਸ਼ਵਨੀ ਟੌਣੀ। ਮੇਕਅੱਪ: ਜੇ ਬੀ. ਐਸ. ਸੋਢੀ, ਰੋਸ਼ਨੀ : ਬੀ. ਪੀ. ਸਿੰਘ।

'ਨੀਹਾਂ 'ਚ ਮੋਰਚੇ' : ਨਿਰਦੇਸ਼ਕ : ਜਗਦੀਸ਼ ਗਰਗ। ਕਲਾਕਾਰ : ਕਰਮਜੀਤ ਰੰਧਾਵਾ, ਇੰਦਰਪਾਲ ਸਿੰਘ, ਹਰਵਿੰਦਰ ਚੀਮਾ, ਤਜਿੰਦਰ ਸਿੰਘ ਹਾਂਡਾ, ਕਰਮਵੀਰ, ਮਹਿੰਦਰ ਰਾਜ, ਰਾਕੇਸ਼ ਸ਼ਰਮਾ, ਅਰੁਨ ਕਾਲੜਾ, ਯੋਗੀਤਾ ਸ਼ਰਮਾ, ਉਪਮਾ ਸ਼ਰਮਾ, ਸੁਮੀਤ, ਰਾਜੇਸ਼ ਸ਼ਰਮਾ, ਸ਼ਿਵ ਕੁਮਾਰ, ਰਾਮ ਸਰੂਪ, ਗੁਲਜ਼ਾਰ ਸਿੰਘ ਅਤੇ ਕੁਲਦੀਪ ਸਿੰਘ। ਮੇਕਅੱਪ ਤੇ ਮੰਚ ਸੱਜਾ : ਜਗਦੀਸ਼ ਗਰਗ, ਵੇਸ਼ ਭੂਸ਼ਾ : ਪਰਵੀਨ ਰੰਧਾਵਾ, ਰੋਸ਼ਨੀ : ਬੀ.ਪੀ. ਸਿੰਘ।

ਚੰਡੀਗੜ੍ਹ : 12 ਨਵੰਬਰ : ਪੰਜਾਬ ਸਟੇਟ ਯੂਨੀਵਰਸਿਟੀ ਟੈਕਸਟ ਬੁੱਕ ਬੋਰਡ ਦੇ ਚਿਲਡਰਨ ਬੁੱਕ ਟਰੱਸਟ ਵੱਲੋਂ ਇੰਦਰਾ ਹਾਲੀਡੇ ਹੋਮ ਵਿਚ ਦੋ ਬਾਲ ਨਾਟਕ ਕਰਵਾਏ ਗਏ। ਚੰਡੀਗੜ੍ਹ ਕਲਾ ਮੰਦਿਰ ਵਲੋਂ ਆਤਮਜੀਤ ਦਾ 'ਗੁਬਾਰੇ' ਅਤੇ ਸੁਹਾਣਾ ਸਕੂਲ ਵੱਲੋਂ ਇਕ ਨਾਟਕ ਗਿਆ। ਨਿਰਦੇਸ਼ਕ : 'ਗੁਬਾਰੇ' ਆਤਮਜੀਤ।

ਲੁਧਿਆਣਾ : 14 ਨਵੰਬਰ ਮਧੂਬਨ ਕਲਾ ਮੰਚ ਵਲੋਂ ਪੰਜਾਬੀ ਭਵਨ ਦੇ ਖੁਲ੍ਹੇ ਰੰਗਮੰਚ ਉਤੇ 'ਦੁੱਲਾ ਭੱਟੀ' ਕੀਤਾ ਗਿਆ। ਨਿਰਦੇਸ਼ਕ : ਭੁਪਿੰਦਰਜੀਤ।

ਪਟਿਆਲਾ : 16 ਨਵੰਬਰ : ਚਿਲਡਰਨ ਥੀਏਟਰ ਵਿੰਗ ਮੰਚਵਟੀ ਪਟਿਆਲਾ ਵਲੋਂ

ਸਰਬਜੀਤ ਬੇਦੀ ਦਾ 'ਪਿੰਜਰਾ' ਪੰਜਾਬੀ ਯੂਨੀਵਰਸਿਟੀ ਕੈਂਪਸ ਵਿਚ ਕੀਤਾ ਗਿਆ। ਨਿਰਦੇਸ਼ਕ : ਸਤੀਸ਼ ਕੁਮਾਰ ਵਰਮਾ। ਕਲਾਕਾਰ : ਨਵਿੰਦਰ ਨੰਨ੍ਹੀ, ਨਵਪ੍ਰੀਤ ਰੰਧਾਵਾ, ਰਿੰਮੀ ਮਲਹੋਤਰਾ, ਭਗਵਤੀ ਪ੍ਰਸ਼ਾਦ, ਰੋਹੀਤਾਸ਼, ਰੇਣੂਕਾ, ਰਿੰਕੂ, ਇੰਦਰਜੀਤ ਸਿੰਮੀ, ਗਗਨਦੀਪ ਮਿਕੀ, ਗੁਰਦਿਤ ਸਿੰਘ, ਦਿਗੰਬਰੀ ਦੀਕਾ, ਅਨੀਤਾ ਅਤੇ ਹਰਸ਼ਦੀਪ ਨੀਤੂ। ਪ੍ਰੋਡਕਸ਼ਨ ਇੰਚਾਰਜ : ਨਸੀਬ ਬਵੇਜਾ, ਸੰਗੀਤ ਤੇ ਨ੍ਰਿਤ : ਪਰਮਜੀਤ ਵਰਮਾ, ਸਟੇਜ ਮੈਨੇ-ਜਰ : ਦਲਜੀਤ ਸ਼ਾਹੀ ਪ੍ਰਾਪਰਟੀ: ਰਾਜੀਵ ਮਲਹੋਤਰਾ, ਮੇਕਅੱਪ, : ਸਤੀਸ਼ ਕੁਮਾਰ ਵਰਮਾ, ਪਬਲਿਸਿਟੀ : ਪੀ. ਪੀ ਵਰਮਾ।

ਗਿੱਦੜਬਾਹਾ : 20 ਨਵੰਬਰ : ਰੰਗ ਮਹਿਲ ਡਰਾਮਾ ਡਵੀਜ਼ਨ ਵੱਲੋਂ ਪੱਕਾ ਤਾਲਾਬ ਵਿਖੇ ਅਜਮੇਰ ਔਲਖ ਦਾ 'ਅਰਬਦ ਨਰਬਦ ਧੁੰਧੂਕਾਰਾ' ਕੀਤਾ ਗਿਆ। ਨਿਰਦੇਸ਼ਕ : ਰਾਜਧੀਰ। ਕਲਾਕਾਰ : ਰਾਜ ਧੀਰ, ਧੀਰਾ ਮਾਨ, ਕਰਮਜੀਤ ਗੋਗੀ, ਕ੍ਰਿਸ਼ਨ ਬੱਬਰ, ਧਰਮਿੰਦਰ ਭੋਲਾ, ਲਾਲ ਚੰਦ ਮੋਮੀ ਅਤੇ ਗੁਰਦੀਪ ਪੱਪੀ। ਗਾਇਕ : ਪਰਗਟ ਭਾਗੂ ਅਤੇ ਹਾਕਮ ਸੂਫੀ।

ਪਠਾਨਕੋਟ : 22 ਨਵੰਬਰ : ਲੋਕਾਈ ਕਲਾ ਕੇਂਦਰ ਗੁਰਦਾਸਪੁਰ ਵੱਲੋਂ ਰਾਜਿੰਦਰ ਭੋਗਲ ਦਾ 'ਵਾਰਸ ਕੌਣ' ਤਲਾਬ ਕਾਲੀ ਮਾਤਾ ਮੰਦਰ ਵਿਖੇ ਕੀਤਾ ਗਿਆ। ਨਿਰਦੇਸ਼ਕ : ਰਾਜਿੰਦਰ ਭੋਗਲ। ਕਲਾਕਰ : ਗੁਰਿੰਦਰ ਰੰਧਾਵਾ, ਰਮੇਸ਼ ਕੁਮਾਰ, ਅੰਗਰੇਜ਼ ਰਾਮ, ਓਮ ਪ੍ਰਕਾਸ਼ ਸਾਗਰ, ਰਾਜਿੰਦਰ ਕੁਮਾਰ ਅਤੇ ਸੁਸ਼ੀਲ ਸੈਣੀ।

ਪੱਟੀ : 22 ਨਵੰਬਰ : ਪੰਚ ਰੰਗ ਮੰਚ ਪੱਟੀ ਵੱਲੋਂ ਹਰਜੀਤ ਕੰਗ ਦਾ 'ਗੁਲੀ ਡੰਡਾ' ਕੀਤਾ ਗਿਆ। ਨਿਰਦੇਸ਼ਕ : ਹਰਜੀਤ ਕੰਗ। ਕਲਾਕਾਰ : ਦੇਸ ਰਾਜ ਅਨੋਖਾ, ਹਰਜੀਤ ਕੰਗ, ਸੁਰਜੀਤ ਧਾਮੀ, ਸੁਧ ਪ੍ਰਕਾਸ਼ ਸੱਤ ਬਿੱਲੂ, ਹਰਜੀਤ ਭੱਲਰ, ਭਗਵਾਨ ਰੱਖਰਾ, ਬਲਦੇਵ ਦੁਖੀਆ, ਰਾਜੂ ਬੇਬਸ ਅਤੇ ਬੇਅੰਤ ਬੱਬੂ।

ਮੋਗਾ : 23 ਨਵੰਬਰ : ਰੰਗ ਮੰਚ, ਮੋਗਾ ਵੱਲੋਂ ਯਾਦਗਾਰੀ ਹਾਲ ਵਿਖੇ ਬਲਦੇਵ ਸਿੰਘ ਦਾ 'ਸੋਨੇ ਦਾ ਹਿਰਨ' ਅਤੇ 'ਬਾਝ ਭਰਾਵਾਂ ਸੱਕਿਆਂ' ਕੀਤਾ ਗਿਆ। ਨਿਰਦੇਸ਼ਕ : ਬਲਦੇਵ ਸਿੰਘ। ਕਲਾਕਾਰ : ਬਲਦੇਵ ਸਿੰਘ, ਗੁਰਮੇਲ ਸਿੰਘ, ਕਮਲਜੀਤ, ਜਗਰਾਜ, ਸਵਰਨਜੀਤ, ਪਰਮਜੀਤ, ਦਿਲਬੀਰ, ਜਗਰੂਪ, ਰਾਜਵਿੰਦਰ, ਅਮਰਦੀਪ, ਸੁਖਵੀਰ ਅਤੇ ਸੰਦੀਪ ਦਾਖਾ। ਮੇਕਅੱਪ ਅਤੇ ਸੰਗੀਤ : ਬਲਦੇਵ ਸਿੰਘ।

ਸਿਰਸਾ : 25 ਨਵੰਬਰ : ਪੰਜਾਬੀ ਸਾਹਿਤ ਸਭਾ ਗੌਰਮਿੰਟ ਨੈਸ਼ਨਲ ਕਾਲਿਜ ਸਿਰਸਾ ਵੱਲੋਂ ਅਜਮੇਰ ਔਲਖ ਦਾ 'ਭੱਜੀਆਂ ਬਾਹੀਂ' ਅਤੇ 'ਜਦੋਂ ਬੋਹਲ ਰੋਂਦੇ ਹਨ' ਕਰਵਾਏ ਗਏ। ਨਿਰਦੇਸ਼ਕ : ਅਜਮੇਰ ਔਲਖ। ਪੇਸ਼ਕਸ਼ : ਲੋਕ ਕਲਾ ਮੰਚ ਮਾਨਸਾ।

ਪਟਿਆਲਾ : 27 ਨਵੰਬਰ : ਏਕਾ ਗਰੁੱਪ ਵੱਲੋਂ ਸੈਂਟਰਲ ਪਬਲਿਕ ਲਾਇਬਰੇਰੀ ਹਾਲ ਵਿੱਚ ਵਰਿੰਦਰ ਤਾਰਾ ਦਾ 'ਗੁੰਗੀ ਗਲੀ' ਕੀਤਾ ਗਿਆ। ਨਿਰਦੇਸ਼ਕ : ਭੂਪਿੰਦਰ ਰਾਹੀ।

ਨੰਗਲ : 28 ਨਵੰਬਰ : ਸ਼ਿਵਾਲਿਕ ਕਾਲਿਜ ਵੱਲੋਂ ਅਜਮੇਰ ਔਲਖ ਦਾ 'ਇਕ ਰਾਮਾਇਣ ਹੋਰ' ਆਫੀਸਰਜ਼ ਕਲਬ ਖਾਦ ਫੈਕਟਰੀ ਨੰਗਲ ਵਿਖੇ ਕੀਤਾ ਗਿਆ। ਨਿਰਦੇਸ਼ਕ : ਜਗਦੀਸ਼ ਰੰਗ ਮੰਚ ਮੋਗਾ ਵੱਲੋਂ ਹੀ 'ਦੀਵਾ ਬਲਦਾ ਰਹੇ' ਕੀਤਾ ਗਿਆ। ਕਲਾਕਾਰ : ਪਰਮਜੀਤ, ਰੁਕੰਦ ਲੂੰਬਾ, ਹਰਜੀਤ ਅਤੇ ਸੰਦੀਪ ਦਾਖਾ। ਮੇਕਅੱਪ ਪਰਮਜੀਤ।



ਗਰਗ। ਕਲਾਕਾਰ : ਬਲਬੀਰ ਸਿੰਘ, ਡਿੰਪਲ, ਤੇਜਿੰਦਰ ਕੌਰ, ਮੋਨਾ।

ਅਬੋਹਰ : 28 ਨਵੰਬਰ : ਸਾਹਿਤ ਸਭਾ, ਪੰਜਾਬੀ ਵਿਭਾਗ ਡੀ. ਏ ਵੀ. ਕਾਲਿਜ ਅਬੋਹਰ ਵੱਲੋਂ ਜਗਦੀਸ਼ ਗਰਗ ਦਾ 'ਨੀਹਾਂ 'ਚ ਮੋਰਚੇ' ਕੀਤਾ ਗਿਆ। ਨਿਰਦੇਸ਼ਕ : ਪ੍ਰੋ. ਗੁਰਰਾਜ ਸਿੰਘ।

ਮੁਹਾਲੀ : 1 ਦਿਸੰਬਰ . ਸਰਕਾਰੀ ਕਾਲਿਜ ਮੁਹਾਲੀ ਵੱਲੋਂ ਆਤਮਜੀਤ ਦਾ 'ਅਜੀਤ ਰਾਮ' ਕੀਤਾ ਗਿਆ। ਨਿਰਦੇਸ਼ਕ : ਆਤਮਜੀਤ। ਕਲਾਕਾਰ : ਰਾਜੇਸ਼ ਸੂਦ, ਮਨਿੰਦਰ ਸਿੰਘ, ਪਵਨ ਕੁਮਾਰ, ਅਰਵਿੰਦਰ ਸਿੰਘ, ਪਰਦੀਪ ਸ਼ੁਕਲਾ, ਸੰਦੀਪ ਰਾਜਨ, ਸੁਰਿੰਦਰ ਕੈਂਥ, ਰਾਜੇਸ਼ ਕੁਮਾਰ ਸ਼ਰਮਾ ਅਤੇ ਚੰਦਰ ਮੋਹਨ।

ਚੰਡੀਗੜ੍ਹ : 8 ਦਿਸੰਬਰ : ਸਿਰੀ ਸਾਈ ਆਰਟਸ ਵੱਲੋਂ, ਟੈਗੋਰ ਥੀਏਟਰ ਵਿਚ ਰਾਕੇਸ਼ ਦੱਤਾ ਦਾ 'ਵਿਆਹ ਕੁੜੀ ਦਾ ਮੁੰਡਨ ਪਿਉ ਦਾ' ਕੀਤਾ ਗਿਆ। ਨਿਰਦੇਸ਼ਕ : ਜੇ. ਬੀ. ਐਸ ਸੋਢੀ। ਕਲਾਕਾਰ : ਸਵਰਨ ਸਿੰਘ, ਗੁਲਜ਼ਾਰ ਸਿੰਘ, ਨਵਰੰਗ, ਨਰਿੰਦਰ ਕੌਰ, ਜਸਵੀਰ ਜੱਸੀ, ਮੀਰਾ ਸ਼ਰਮਾ, ਆਰ. ਪੀ. ਮਲਿਕ, ਐਮ. ਐਲ. ਗੋਇਲ ਅਤੇ ਅਮਰਜੀਤ ਗਿੱਲ।

ਨੰਗਲ : 10 ਦਿਸੰਬਰ : ਪੰਜਾਬੀ ਰੰਗਮੰਚ ਵੱਲੋਂ ਗੌਰਮਿੰਟ ਹਾਈ ਸਕੂਲ ਨੰਗਲ ਵਿਖੇ ਫੁਲਵੰਤ ਮਨੋਚਾ ਦਾ 'ਲੱਗੀ ਨਜ਼ਰ ਪੰਜਾਬ ਨੂੰ' ਕੀਤਾ ਗਿਆ। ਨਿਰਦੇਸ਼ਕ : ਫੁਲਵੰਤ ਮਨੋਚਾ। ਕਲਾਕਾਰ : ਅਸ਼ੋਕ ਕੁਮਾਰ, ਸ਼ਿਵ ਕੁਮਾਰ, ਬਲਦੇਵ, ਧਰਮਿੰਦਰ, ਯਸ਼,ਸਰਬਜੀਤ, ਪਰਮਜੀਤ, ਪਰਮਦੀਪ, ਅਮਰਜੀਤ, ਕਿੰਦੀ ਤੇ ਟਿੰਕੂ। ਤਕਨੀਕੀ ਵਿਸ਼ੇਸ਼ਗ : ਪਰਮਜੀਤ, ਸਰਬਜੀਤ, ਇੰਦਰਪਾਲ ਅਤੇ ਰਾਜਿੰਦਰ।

ਖੰਨਾ : 13 ਦਿਸੰਬਰ : ਸੁਰਖਾਬ ਪਬਲਿਕ ਸਕੂਲ ਦੇ ਬੱਚਿਆਂ ਵੱਲੋਂ ਗੁਰਸ਼ਰਨ ਸਿੰਘ ਦਾ 'ਕਿਵ ਕੂੜੈ ਤੁਟੈ ਪਾਲ' ਅਤੇ ਜੁਗਿੰਦਰ ਬਾਹਰਲਾ ਦਾ ਉਪੇਰਾ 'ਹਾੜੀਆਂ ਸੌਣੀਆਂ' ਕੀਤਾ ਗਿਆ।

ਚੰਡੀਗੜ੍ਹ : 26 ਦਿਸੰਬਰ : ਸਟਾਰ ਕਲੱਬ ਚੰਡੀਗੜ੍ਹ ਵੱਲੋਂ ਟੈਗੋਰ ਥੀਏਟਰ ਵਿਚ ਅਜਮੇਰ ਔਲਖ ਦਾ 'ਤੂੜੀ ਵਾਲਾ ਕੋਠਾ' ਕੀਤਾ ਗਿਆ। ਨਿਰਦੇਸ਼ਕ : ਵਿਜੇ ਭਾਰਦਵਾਜ।

## ਮਿਤੀ ਹੀਣ

ਲੁਧਿਆਣਾ : ਕਰੀਏਟਿਵ ਥੀਏਟਰ ਵੱਲੋਂ ਪੰਜਾਬੀ ਭਵਨ ਦੇ ਖੁੱਲ੍ਹੇ ਮੰਚ 'ਤੇ ਅਜਮੇਰ ਔਲਖ ਦਾ 'ਭੱਜੀਆਂ ਬਾਹਾਂ' ਕੀਤਾ ਗਿਆ। ਨਿਰਦੇਸ਼ਕ : ਵਿਪਨ ਸ਼ਰਮਾ। ਸਪਾਂਸਰ : ਨਾਰਥ ਜ਼ੋਨ ਕਲਚਰਲ ਸੈਂਟਰ।

ਰਾਮਪੁਰਾਫੂਲ : ਪੰਜਾਬ ਲੇਖਕ ਪਾਠਕ ਸੰਘ ਅਤੇ ਮਾਸਿਕ ਸਤਿਸਾਗਰ ਵੱਲੋਂ ਸਥਾਨਕ ਭਾਰਤੀਆ ਮਾਡਲ ਸਕੂਲ ਵਿਖੇ ਇਕ ਸਭਿਆਚਾਰਕ ਸਮਾਗਮ ਕੀਤਾ ਗਿਆ, ਜਿਸ ਵਿੱਚ, ਪੰਜਾਬ ਕਲਾ ਮੰਚ ਮਾਨਸਾ ਵਲੋਂ ਸੁਰਜੀਤ ਗਾਮੀ ਦੀ ਨਿਰਦੇਸ਼ਨਾ 'ਚ 'ਗਿਰਗਿਟ' ਤਪੱਸਵੀ ਪੂਰਨਦਾਸ ਮਾਲਵਾ ਕਾਲਜ ਫੂਲ ਵੱਲੋਂ ਗੁਰਸ਼ਰਨ ਸਿੰਘ ਦਾ 'ਦੇਵ ਪੁਰਸ਼ ਹਾਰ

ਗਏ', ਦੇਵ ਸਮਾਜ ਗਰਲਜ਼ ਹਾਈ ਸਕੂਲ ਰਾਮਪੁਰਾ ਫੂਲ ਵੱਲੋਂ 'ਸਾਧੂ ਸਿੰਘ ਦਾ 'ਹਾਏ ਨੀ ਧੀਏ ਮੋਰਨੀਏ,' ਕੁੰਦਨ ਆਰਟ ਥੀਏਟਰ ਮਾਨਸਾ ਵੱਲੋਂ 'ਮਸੀਹਾ', ਦੀਪ ਕਲਾ ਮੰਚ ਮਾਨਸਾ ਵੱਲੋਂ 'ਅੰਨਦਾਤਾ,' ਪੰਜਾਬ ਕਲਾ ਮੰਚ ਮਾਨਸਾ ਵੱਲੋਂ ਦਰਸ਼ਨ ਮਿਤਵਾ ਦਾ 'ਜਨਾਬ ਹਮ ਹਾਜ਼ਰ ਹੈਂ' ਅਤੇ ਨਵਭਾਰਤ ਕਲਾ ਮੰਚ ਰਾਮਪੁਰਾ ਫੂਲ ਵੱਲੋਂ ਅੰਗਰੇਜ਼ੀ ਨਾਟਕ 'ਟਵੀਟ' ਕੀਤਾ ਗਿਆ।

ਲੁਧਿਆਣਾ : ਪੰਜਾਬੀ ਭਵਨ ਦੇ ਖੁਲ੍ਹੇ ਮੰਚ 'ਤੇ ਕੇ ਮਨਜੀਤ ਦਾ 'ਕਲਾ ਤੇ ਔਰਤ' ਕੀਤਾ ਗਿਆ। ਨਿਰਦੇਸ਼ਕ : ਦੇਵਿੰਦਰ ਸੇਠੀ। ਕੁਲਵੰਤ ਸਿੰਘ ਰਮਤਾ ਦੀ ਨਿਰਦੇਸ਼ਨਾ ਵਿਚ ਬੈਲੇ 'ਜੀਉਣਾ ਮੌੜ' ਕੀਤਾ ਗਿਆ।

ਹੁਸ਼ਿਆਰਪੁਰ : ਡਰਾਮਾਟਿਕ ਕਲੱਬ ਡੀ. ਏ. ਵੀ. ਕਾਲਿਜ ਹੁਸ਼ਿਆਰਪੁਰ ਵੱਲੋਂ 'ਸਮਰਥ ਕੋ ਨਹੀਂ ਦੋਸ਼ ਗੋਸਾਈ' ਐਜੂਕੇਸ਼ਨ ਕਾਲਿਜ ਹੁਸ਼ਿਆਰਪੁਰ ਵਿਖੇ ਕੀਤਾ ਗਿਆ। ਨਿਰਦੇਸ਼ਕ : ਡਾ. ਜਨਮੀਤ। ਕਲਾਕਾਰ : ਹਿਤੇਸ਼ ਉਹਰੀ, ਪਰਦੀਪ ਸੂਦ, ਰਵਿੰਦਰ ਸਿੰਘ, ਸੁਨੀਲ ਸੈਣੀ, ਦਿਨੇਸ਼ ਬੱਸੀ ਅਤੇ ਗੁਰਿੰਦਰਜੀਤ ਵਾਲੀਆ। ਤਕਨੀਕੀ ਵਿਸ਼ਸ਼ਗ : ਰਵਿੰਦਰ ਸ਼ਰਮਾ ਅਤੇ ਕੇ. ਸੀ. ਮਿਨਹਾਸ।

## ਦਿੱਲੀ ਰਿਪੋਰਟ

**26 ਅਕਤੂਬਰ** : ਪੰਜਾਬੀ ਅਕਾਦਮੀ ਦਿੱਲੀ ਵੱਲੋਂ ਸਪਰੂ ਹਾਊਸ ਵਿਚ 'ਸਪਤ ਸਿੰਧੂ' ਕੀਤਾ ਗਿਆ। ਨਿਰਦੇਸ਼ਕ : ਪੀ. ਐਸ. ਸੋਢੀ।

**27 ਅਕਤੂਬਰ** : ਪੰਜਾਬੀ ਅਕਾਦਮੀ ਦਿੱਲੀ ਵੱਲੋਂ ਸਪਰੂ ਹਾਊਸ ਵਿੱਚ 'ਮਸੀਹਾ' ਅਤੇ ਪਾਗਲਖਾਨਾ' ਕੀਤੇ ਗਏ। ਨਿਰਦੇਸ਼ਕ : ਜੇ ਐਸ. ਗੋਗੀ।

**6 ਨਵੰਬਰ** : ਵੰਦਨਾ ਮਿਊਜ਼ੀਕਲ ਗਰੁੱਪ ਦਿੱਲੀ ਵੱਲੋਂ ਸਤਯੇਨ ਬੋਸ ਦਾ 'ਦਿੱਲ ਟੁਟਿਆ ਜੱਗ ਰੁਸਿਆ' ਗਾਂਧੀ ਹਾਲ ਵਿੱਚ ਕੀਤਾ ਗਿਆ। ਨਿਰਦੇਸ਼ਕ ਵੇਦ ਮਦਾਨ।

**15 ਨਵੰਬਰ** : ਪੰਜਾਬੀ ਅਕਾਦਮੀ ਯੂਥ ਵਿੰਗ ਵੱਲੋਂ ਐਮ. ਐਸ. ਸੇਠੀ ਦਾ 'ਪੂਰਨ ਭਗਤ' ਕੀਤਾ ਗਿਆ। ਨਿਰਦੇਸ਼ਕ : ਐਮ. ਐਸ. ਸੇਠੀ। ਕਲਾਕਾਰ : ਸੁਨੀਤਾ ਗਾਂਧੀ, ਸਤਿੰਦਰ ਕੌਰ, ਹਰਜੀਤ ਕੌਰ, ਰਾਕੇਸ਼ ਚਾਨਣਾ, ਚੰਦਰ ਸ਼ੇਖਰ, ਬਰਜਿੰਦਰ ਸਿੰਘ, ਉਂਕਾਰ, ਦੇਵਿੰਦਰ ਸਿੰਘ, ਚਰਨਜੀਤ ਚੰਨੀ, ਕੰਵਲਜੀਤ ਅਤੇ ਕੁਮਾਰੀ ਇਕਬਾਲ। ਸੰਗੀਤ : ਦਿਲਦਾਰ ਹੁਸੈਨ। ਰੋਸ਼ਨੀ : ਗੁਰਦੀਪ ਸੇਹਰਾ।

**20 ਨਵੰਬਰ** : ਪੰਜਾਬੀ ਅਕਾਦਮੀ ਦਿੱਲੀ ਵੱਲੋਂ ਸ਼ੀਲਾ ਭਾਟੀਆ ਦਾ 'ਚਨ ਬਦਲਾਂ ਦਾ' ਕੀਤਾ ਗਿਆ। ਨਿਰਦੇਸ਼ਿਕਾ : ਸ਼ੀਲਾ ਭਾਟੀਆ। ਪੇਸ਼ਕਸ਼ : ਦਿੱਲੀ ਆਰਟ ਥੀਏਟਰ।

**23 ਨਵੰਬਰ** : ਪੰਜਾਬੀ ਅਕਾਦਮੀ ਦਿੱਲੀ ਵੱਲੋਂ ਚਰਨ ਦਾਸ ਸਿਧੂ ਦਾ 'ਪੰਜ ਖੂਹਾਂ ਵਾਲੇ' ਸਪਰੂ ਹਾਊਸ ਵਿਚ ਕੀਤਾ ਗਿਆ। ਨਿਰਦੇਸ਼ਿਕਾ : ਪ੍ਰਮਿਲਾ ਸਿਧੂ।

**28 ਨਵੰਬਰ** : ਕਾਲਜੀਏਟ ਡਰਾਮਾ ਸੁਸਾਇਟੀ ਵੱਲੋਂ ਆਈਫੈਕਸ ਹਾਲ ਵਿਚ ਚਰਨ ਦਾਸ ਸਿਧੂ ਦਾ 'ਜੀਤਾ ਫਾਹੇ ਲੱਗਣਾ' ਕੀਤਾ ਗਿਆ। ਨਿਰਦੇਸ਼ਿਕਾ : ਪ੍ਰਮਿਲਾ ਸਿਧੂ।

## ਪੰਜਾਬੀ ਅਕਾਦਮੀ ਦਿੱਲੀ ਦਾ ਪੰਜਾਬੀ ਰੰਗਮੰਚ ਮੇਲਾ

ਨਵੀਂ ਦਿੱਲੀ : **20-26 ਦਿਸੰਬਰ** : ਇਸ ਮੇਲੇ ਵਿਚ ਅੱਠ ਨਾਟਕ ਕੀਤੇ ਜਾਣੇ ਸਨ। ਪਰ



ਐਮ. ਕੇ. ਰੈਨਾ ਦੀ ਨਿਰਦੇਸ਼ਨਾ ਵਿੱਚ 24 ਦਿਸੰਬਰ ਨੂੰ ਹੋਣ ਵਾਲਾ ਪ੍ਰਸਿਧ ਨਾਟਕ 'ਪਰਾਈ ਕੁੱਖ' ਐਮ. ਜੀ. ਰਾਮਚੰਦਰਨ ਦੀ ਮੌਤ ਹੋ ਜਾਣ ਕਾਰਨ ਨਾ ਹੋ ਸਕਿਆ। ਜਿਹੜੇ ਸੱਤ ਨਾਟਕ ਕਮਾਨੀ ਆਡੀਟੋਰੀਅਮ ਵਿਖੇ ਹੋਏ ਉਹਨਾਂ ਦਾ ਵੇਰਵਾ ਹੇਠਾਂ ਦਿਤਾ ਗਿਆ ਹੈ :

**20 ਦਿਸੰਬਰ** : ਗੁਰਸ਼ਰਨ ਸਿੰਘ ਦਾ 'ਚਾਂਦਨੀ ਚੌਂਕ' ਕੀਤਾ ਗਿਆ। ਨਿਰਦੇਸ਼ਿਕਾ : ਕੁਮਾਰੀ ਆਭਾ। ਕਲਾਕਾਰ : ਰਮੇਸ਼, ਪੀ. ਕੇ. ਸੇਠੀ, ਜਰਨੈਲ, ਜਸਵਿੰਦਰ, ਤੇਜਭਾਨ, ਸੁਦੇਸ਼, ਅਮਰੀਕ, ਸਤਵਿੰਦਰ, ਜਸਵਿੰਦਰ, ਸ਼ਿਵ ਨੰਦ, ਭਾਰਦਵਾਜ, ਜੱਸੀ ਅਤੇ ਰਾਜੀ ਸੰਗੀਤ : ਮੰਗਤ ਰਾਮ, ਰੋਸ਼ਨੀ : ਅਸ਼ੀ ਚਟੋਪਾਧਿਆਇ, ਮੇਕਅੱਪ : ਪ੍ਰਵੇਸ਼ ਸੇਠੀ, ਸੈਟ : ਤਰਸੇਮ ਅਤੇ ਵੇਸ਼ ਭੂਸ਼ਾ : ਸ਼ਮੀਰ ਰਫੀਕ।

**21 ਦਿਸੰਬਰ** : ਚੰਡੀਗੜ੍ਹ ਕਲਾ ਮੰਦਿਰ ਵੱਲੋਂ ਆਤਮਜੀਤ ਦਾ 'ਅੰਨ੍ਹੇ ਕਾਣੇ' ਅਤੇ 'ਅਜੀਤ ਰਾਮ' ਕੀਤਾ ਗਿਆ। ਨਿਰਦੇਸ਼ਕ : ਆਤਮਜੀਤ। ਕਲਾਕਾਰ : ਰਾਜੇਸ਼ ਸੂਦ, ਮਨਿੰਦਰ ਸਿੰਘ, ਪਵਨ ਕੁਮਾਰ, ਅਰਵਿੰਦਰ ਸਿੰਘ, ਪਰਦੀਪ ਸੁਕਲਾ, ਸੁਰਿੰਦਰ ਕੈਂਥ, ਸੰਜੀਵ ਰਾਜਨ ਜਸਵਿੰਦਰ ਜੱਸੀ, ਰਾਜੇਸ ਕੁਮਾਰ ਸ਼ਰਮਾ, ਚੰਦਰ ਮੋਹਣ, ਵਿਪਨ ਗੁਪਤਾ, ਅਮਰਜੀਤ ਸਿੰਘ, ਅਤੇ ਐਚ ਆਰ ਡੀ. ਸਿੰਘ। ਮੰਚ ਸੱਜਾ : ਜਗਦੀਸ਼ ਗਰਗ ਅਤੇ ਦੇਵਿੰਦਰ ਸਿੰਘ, ਰੋਸ਼ਨੀ : ਬੀ ਪੀ ਸਿੰਘ ਅਤੇ ਰਾਬਿੰਦਰ ਨਾਰਾਇਣ।

**22 ਦਿਸੰਬਰ** : ਆਸ਼ਾ ਆਰਟਸ ਚੰਡੀਗੜ੍ਹ ਵੱਲੋਂ ਨਿਰੰਜਣ ਦੇਸਾਈ ਦਾ 'ਇਕ ਹੋਰ ਘਰ' ਕੀਤਾ ਗਿਆ। ਪੰਜਾਬੀ ਰੂਪਾਂਤਰ : ਪੀ. ਕੇ ਸੇਠੀ, ਨਿਰਦੇਸ਼ਕ : ਨਿਰੰਜਣ ਦੇਸਾਈ। ਕਲਾਕਾਰ : ਨਿਰਮਲ ਨਿੰਮੀ, ਪ੍ਰਤਿਭਾ, ਬਾਨੋ ਮਹਿੰਦਰੂ, ਸ਼ੀਤਲ, ਕੁਲਦੀਪ, ਪ੍ਰਵੇਜ਼ ਅਤੇ ਨਿਰੰਜਣ ਦੇਸਾਈ। ਮੇਕਅੱਪ : ਬਾਨੂ ਮਹਿੰਦਰੂ।

**23 ਦਿਸੰਬਰ** : ਥੀਏਟਰ ਡੀਵੋਟੀਜ਼ ਵੱਲੋਂ ਰਾਕੇਸ਼ ਦੱਤਾ ਦਾ 'ਸਾਲੂ ਕੌਣ ਸਮੇਟੇ' ਕੀਤਾ ਗਿਆ। ਨਿਰਦੇਸ਼ਿਕਾ : ਕੁਲਵੰਤ ਭਾਟੀਆ। ਕਲਾਕਾਰ : ਕੁਲਵੰਤ ਭਾਟੀਆ, ਰਾਕੇਸ਼ ਦੱਤਾ, ਦਰਸ਼ਨ ਚੰਦ, ਪਰਮਜੀਤ ਸਿੰਘ, ਕੁਲਦੀਪ ਹਾਂਡਾ, ਬਲਜੀਤ ਜ਼ਖਮੀ, ਬਲਜੀਤ ਬਾਲਾ, ਦਿਨੇਸ਼ ਪ੍ਰੇਮ, ਪੀ. ਕੇ. ਸ਼ਰਮਾ, ਪਰਮਜੀਤ ਅਤੇ ਪਵਨ ਸ਼ਰਮਾ। ਰੋਸ਼ਨੀ : ਕੰਵਲ ਨੈਣ ਸਿੰਘ ਮੇਕ ਅੱਪ : ਬਲਜੀਤ ਬਾਲਾ, ਮੰਚ ਸੱਜਾ : ਰਾਕੇਸ਼ ਦੱਤਾ, ਵੇਸ਼ ਭੂਸ਼ਾ : ਬਲਜੀਤ।

**25 ਦਿਸੰਬਰ** : ਰੰਗਕਰਮੀ ਵਰਕਸ਼ਾਪ ਦਿੱਲੀ ਵਲੋਂ ਸੁਰਜੀਤ ਸਿੰਘ ਸੇਠੀ ਦਾ 'ਮੀਆਂ ਕਾਦਰ ਯਾਰ' ਕੀਤਾ ਗਿਆ। ਮੰਚ ਲੇਖਕ : ਕੰਵਲ ਵਿਦਰੋਹੀ। ਨਿਰਦੇਸ਼ਕ : ਜਸਵਿੰਦਰ। ਕਲਾਕਾਰ : ਅੰਕਿਤ ਸਾਗਰ, ਵਿਭਾ ਹੁੰਦਲ, ਤਰਸੇਮ, ਰਤਨ ਖੰਨਵੀ, ਰਾਮ ਕਪੂਰ, ਸ਼ਿਵਾ, ਗੁਰਬਖਸ਼, ਮਹਿੰਦਰ, ਨਿਰਮਲ, ਚਰਨਜੀਤ ਅਤੇ ਮੰਗਤ ਰਾਮ। ਰੋਸ਼ਨੀ: ਜਸਪਾਲ, ਸੰਗੀਤ: ਮੰਗਤ ਰਾਮ, ਵੇਸ਼ ਭੂਸ਼ਾ : ਵੰਦਨਾਂ ਅਤੇ ਪੁਸ਼ਪਾ।

**26 ਦਿਸੰਬਰ** : ਮੰਚਵਟੀ ਪਟਿਆਲਾ ਵੱਲੋਂ ਅਜਮੇਰ ਔਲਖ ਦਾ 'ਸੱਤ ਬਗਾਨੇ' ਕੀਤਾ ਗਿਆ। ਨਿਰਦੇਸ਼ਕ : ਸਤੀਸ਼ ਵਰਮਾ। ਕਲਾਕਾਰ : ਤੇਜਵੰਤ ਮਾਂਗਟ, ਸਤੀਸ਼ ਵਰਮਾ, ਦਲਜੀਤ ਸ਼ਾਹੀ, ਦੇਵਿੰਦਰ ਸਿੰਘ, ਹਰਜਿੰਦਰ ਵਾਲੀਆ, ਰਣਬੀਰ ਸਿੰਘ, ਮਨੋਜ ਕੁਮਾਰ, ਸੁਖਜੀਤ ਵਿਰਕ, ਗੁਰਪਾਲ ਸੰਧੂ, ਨੰਦ ਕਿਸ਼ੋਰ, ਕੁਮਾਰੀ ਕੁਸੁਮ, ਸ੍ਰੀਮਤੀ ਪਰਮਜੀਤ ਵਰਮਾ ਅਤੇ ਸ਼ਰਨ ਵਾਲੀਆ। ਸੰਗੀਤ : ਰਾਜਪਾਲ, ਪਵਨਦੀਪ ਤੇ ਕੇਸਰ ਸਿਘ, ਮੰਚ ਸੱਜਾ :

ਗੋਪਾਲ ਸ਼ਰਮਾ, ਮੇਕਅੱਪ : ਮੋਹਨ ਕੰਬੋਜ, ਰੋਸ਼ਨੀ : ਬੀ. ਪੀ. ਸਿੰਘ ।

(ਦਿੱਲੀ ਰਿਪੋਰਟ : ਰਾਹੁਲਦੀਪ)

## ਸੈਮੀਨਾਰ

ਚੰਡੀਗੜ੍ਹ : 18 ਅਕਤੂਬਰ : ਪੰਜਾਬੀ ਸਾਹਿਤ ਸਭਾ ਚੰਡੀਗੜ੍ਹ ਵਲੋਂ ਕਰਵਾਏ ਗਏ ਸੈਮੀਨਾਰ ਵਿਚ ਸਰਬਜੀਤ ਬੇਦੀ ਨੇ 'ਪੰਜਾਬੀ ਨਾਟਕ ਦਾ ਨਵਾਂ ਮੁਹਾਂਦਰਾ' ਵਿਸ਼ੇ ਤੇ ਆਪਣਾ ਪਰਚਾ ਪੜ੍ਹਿਆ ।

ਚੰਡੀਗੜ੍ਹ : 1 ਨਵੰਬਰ : ਪੰਜਾਬ ਆਰਟ ਕੌਂਸਲ ਵੱਲੋਂ ਰਾਜ ਵਿਚ ਪ੍ਰਫਾਰਮਿੰਗ ਆਰਟਸ ਬਾਰੇ ਬਹਿਸ ਕਰਵਾਈ ਗਈ ਜਿਸ ਵਿੱਚ ਨਾਟਕਕਾਰ ਆਤਮਜੀਤ, ਚਰਨਦਾਸ ਸਿਧੂ ਅਤੇ ਪੀ. ਪੀ. ਮੇਤੀਆ ਨੇ ਪਰਚੇ ਪੜ੍ਹੇ । ਇਸ ਬਹਿਸ ਵਿਚ ਮੁਲਕਰਾਜ ਆਨੰਦ, ਡਾ. ਕੇਸਰ, ਚਰਨ ਸਿੰਘ ਸਿੰਧਰਾ ਅਤੇ ਡਾ. ਅਤਰ ਸਿੰਘ ਨੇ ਆਪਣੇ ਵਿਚਾਰ ਦਿਤੇ ।

ਬਠਿੰਡਾ : 22 ਨਵੰਬਰ : ਵੀਨਸ ਆਰਟ ਥੀਏਟਰ ਬਠਿੰਡਾ ਵੱਲੋਂ ਕਰਵਾਏ ਗਏ ਬਾਲ ਥੀਏਟਰ ਸੈਮੀਨਾਰ ਵਿਚ ਕਮਲੇਸ਼ ਉਪਲ, ਰਮਾ ਰਤਨ, ਸਤੀਸ਼ ਵਰਮਾ ਅਤੇ ਨਾਟਕਕਾਰ ਆਤਮਜੀਤ ਦੇ ਪਰਚੇ ਪੜ੍ਹੇ ਗਏ ।

ਪਟਿਆਲਾ : 14-19 ਦਿਸੰਬਰ : ਪੰਜਾਬੀ ਯੂਨੀਵਰਸਿਟੀ ਵਿਖੇ ਯੂ. ਜੀ. ਸੀ. ਵਲੋਂ ਸਪਾਂਸਰ ਕੀਤੇ ਗਏ ਸੈਮੀਨਾਰ ਵਿਚ 'ਪੰਜਾਬੀ ਨਾਟਕ ਦਾ ਵਿਚਾਰਧਾਰਕ ਪਰਿਪੇਖ' ਵਿਸ਼ੇ ਤੇ ਡਾ. ਮਨਜੀਤ ਪਾਲ ਕੌਰ ਅਤੇ ਡਾ. ਸਤੀਸ਼ ਕੁਮਾਰ ਵਰਮਾ ਨੇ ਆਪਣੇ ਪਰਚੇ ਪੜ੍ਹੇ ।

ਸਮਰਾਲਾ : 17 ਦਿਸੰਬਰ : ਮਾਲਵਾ ਕਾਲਿਜ ਬੌਂਦਲੀ (ਸਮਰਾਲਾ) ਵੱਲੋਂ 'ਪੰਜਾਬ ਦੀ ਮੌਜੂਦਾ ਸਥਿਤੀ ਵੱਲ ਲੇਖਕ ਦਾ ਪ੍ਰਤੀਕਰਮ' ਵਿਸ਼ੇ ਉਤੇ ਇਕ ਸੈਮੀਨਾਰ ਕਰਵਾਇਆ ਗਿਆ ਜਿਸ ਵਿਚ ਆਤਮਜੀਤ (ਨਾਟਕਕਾਰ) ਨੇ 'ਪੰਜਾਬ ਸਮੱਸਿਆ ਅਤੇ ਪੰਜਾਬੀ ਨਾਟਕ' ਦੇ ਵਿਸ਼ੇ 'ਤੇ ਪਰਚਾ ਪੜ੍ਹਿਆ ।

ਨਵੀਂ ਦਿੱਲੀ : 20 ਦਿਸੰਬਰ : ਪੰਜਾਬੀ ਅਕਾਦਮੀ ਦਿਲੀ ਵਲੋਂ 'ਪੰਜਾਬੀ ਨਾਟਕ ਵਿਚ ਕਾਮ ਅਤੇ ਹਿੰਸਾ' ਦੇ ਵਿਸ਼ੇ 'ਤੇ ਇਕ ਸੈਮੀਨਾਰ ਕਰਵਾਇਆ ਗਿਆ ਜਿਸ ਦੇ ਦੋ ਸੈਸ਼ਨਾਂ ਵਿਚ ਗੁਰਚਰਨ ਸਿੰਘ ਚੰਨੀ, ਡਾ. ਸਤਿੰਦਰ ਸਿੰਘ ਨੂਰ, ਗੁਰਦਿਆਲ ਸਿੰਘ ਖੋਸਲਾ, ਡਾ. ਜਗਬੀਰ ਸਿੰਘ ਅਤੇ ਨਾਟਕਕਾਰ ਆਤਮਜੀਤ ਨੇ ਪਰਚੇ ਪੜ੍ਹੇ ।

ਦਿੱਲੀ : 22 ਦਿਸੰਬਰ : ਪੰਜਾਬੀ ਵਿਭਾਗ ਦਿਲੀ ਯੂਨੀਵਰਸਿਟੀ ਵਿਖੇ ਆਤਮਜੀਤ ਵੱਲੋਂ ਆਪਣੇ ਨਾਟਕ 'ਪੂਰਨ' ਦਾ ਪਾਠ ਕੀਤਾ ਗਿਆ । ਨਾਟਕ ਦੇ ਪਾਠ ਉਤੇ ਤਰਲੋਕ ਸਿੰਘ ਕੰਵਰ, ਡਾ. ਸ. ਸ. ਨੂਰ, ਡਾ. ਚਰਨ ਦਾਸ ਸਿੱਧੂ, ਪਨਮੋਹਨ ਬਾਵਾ, ਜਗਜੀਤ (ਫਿਲਮਕਾਰ), ਸ੍ਰੀ ਭੁੱਲਰ, ਰਵੇਲ ਸਿੰਘ, ਡਾ. ਜਸਬੀਰ ਸਿੰਘ, ਡਾ. ਮਨਜੀਤ ਕੌਰ ਆਦਿ ਤੋਂ ਇਲਾਵਾ ਕੁਝ ਵਿਦਿਆਰਥੀਆਂ ਨੇ ਵੀ ਨਾਟਕ ਸੰਬੰਧੀ ਟਿੱਪਣੀਆਂ ਅਤੇ ਪ੍ਰਸ਼ਨ ਕੀਤੇ ।

ਲੁਧਿਆਣਾ : ਰਾਮਗੜ੍ਹੀਆ ਕਾਲਿਜ ਲੁਧਿਆਣਾ ਵਿਚ ਹੋਏ ਇਕ ਸੈਮੀਨਾਰ ਵਿਚ ਡਾ. ਸ. ਨ. ਸੇਵਕ ਨੇ ਪੰਜਾਬੀ ਥੀਏਟਰ ਬਾਰੇ ਆਪਣਾ ਪਰਚਾ ਪੜ੍ਹਿਆ ।



## ਇਨਾਮ ਸਨਮਾਨ

ਬਰਨਾਲਾ : 17 ਅਕਤੂਬਰ : ਲਾਇਨਜ਼ ਕਲਬ ਬਰਨਾਲਾ ਅਤੇ ਬਾਬਾ ਆਲਾ ਸਿੰਘ ਕਲੱਬ ਬਰਨਾਲਾ ਵੱਲੋਂ ਆਤਮਜੀਤ ਨੂੰ ਸਨਮਾਨਿਤ ਕੀਤਾ ਗਿਆ ।

ਚੰਡੀਗੜ੍ਹ : 2 ਨਵੰਬਰ : ਪੰਜਾਬੀ ਸਾਹਿਤ ਸਮੀਖਿਆ ਬੋਰਡ ਵੱਲੋਂ ਪਿਛਲੇ ਪੰਜ ਸਾਲਾਂ ਦੀਆਂ ਵਧੀਆ ਪੁਸਤਕਾਂ ਵਿਚ ਮਨਜੀਤ ਪਾਲ ਕੌਰ ਦੀ 'ਸਾਹਿਬਾਂ' ਅਤੇ ਸਤਿੰਦਰ ਨੰਦਾ ਦੀ 'ਭਲਕ ਅਜੇ ਦੂਰ ਹੈ' ਘੋਸ਼ਿਤ ਕੀਤੀਆਂ ਗਈਆਂ ।

ਨਵੀਂ ਦਿੱਲੀ : 3 ਨਵੰਬਰ : ਆਧਾਰਸ਼ਿਲਾ ਵੱਲੋਂ ਅਦਾਕਾਰ ਅਤੇ ਸਕ੍ਰਿਪਟ-ਲੇਖਕ ਐਸ. ਐਮ. ਜ਼ਹੀਰ ਅਤੇ ਅਰੁਣ ਸਹਿਗਲ ਨੂੰ ਮੰਚ ਲਈ ਇਨਾਮ ਦਿਤੇ ਗਏ । ਇਹ ਇਨਾਮ ਉਪਰਾਸ਼ਟਰਪਤੀ ਸ਼ੰਕਰ ਦਿਆਲ ਸ਼ਰਮਾ ਨੇ ਦਿਤੇ ।

ਸੰਗਰੂਰ : 8 ਨਵੰਬਰ : ਕੇਂਦਰੀ ਪੰਜਾਬੀ ਲੇਖਕ ਸਭਾ ਦੇ ਸਹਿਯੋਗ ਨਾਲ ਸਾਹਿਤ ਸਭਾ ਸੰਗਰੂਰ ਦੇ ਸਾਲਾਨਾ ਸਨਮਾਨ ਅਤੇ ਸਾਹਿਤਕ ਸਮਾਗਮ ਵਿੱਚ ਮੋਹਨ ਰਾਕੇਸ਼ ਅਵਾਰਡ (ਨਾਟਕ) ਅਜਮੇਰ ਔਲਖ ਨੂੰ ਦਿਤਾ ਗਿਆ ।

ਨਵੀਂ ਦਿਲੀ : 13 ਨਵੰਬਰ : ਸਾਲ 1987 ਲਈ ਸੰਗੀਤ ਨਾਟਕ ਅਕਾਦਮੀ ਵਲੋਂ ਥੀਏਟਰ ਲਈ ਨਿਮਨਲਿਖਿਤ ਇਨਾਮਾਂ ਦਾ ਐਲਾਨ ਕੀਤਾ ਗਿਆ । ਨਾਟਕਕਾਰ : ਵੀ. ਵੀ. ਸ਼ਿਰਵਾਡਕਰ (ਮਰਾਠੀ) ਅਤੇ ਗੋਪਾਲ ਸੇਤਰੇ (ਉੜੀਆ) । ਨਿਰਦੇਸ਼ਨ : ਤਰੁਨ ਰਾਏ ਅਤੇ ਰਤਨ ਥਈਅਮ । ਅਦਾਕਾਰੀ : ਸ੍ਰੀ ਮਤੀ ਸੁਲਭਾ ਦੇਸ਼ਪਾਂਡੇ । ਇਸ ਤੋਂ ਇਲਾਵਾ ਪੁਤਲੀ ਨਾਟ ਲਈ ਸੁਰੇਸ਼ ਦੱਤਾ ਅਤੇ ਰਾਜਸਥਾਨੀ ਲੋਕ ਥੀਏਟਰ ਲਈ ਪੁਖਰਾਜ ਨੂੰ ਇਨਾਮ ਦੇਣ ਦਾ ਐਲਾਨ ਕੀਤਾ ਗਿਆ ਹੈ । ਇਨ੍ਹਾਂ ਨੂੰ ੧0 000 ਰੁ: ਦਾ ਇਨਾਮ ਰਾਸ਼ਟਰਪਤੀ ਸ੍ਰੀ ਆਰ ਵੇਂਕਟਰਮਨ 31 ਜਨਵਰੀ ਨੂੰ ਕਲਕੱਤਾ ਵਿਖੇ ਦੇਣਗੇ ।

ਅੰਮ੍ਰਿਤਸਰ : 24 ਨਵੰਬਰ : ਗੁਰੂ ਨਾਨਕ ਦੇਵ ਯੂਨੀਵਰਸਿਟੀ ਵੱਲੋਂ ਆਤਮਜੀਤ ਨੂੰ ਉਸਦੇ ਨਾਟਕ 'ਸ਼ਹਿਰ ਬੀਮਾਰ ਹੈ' ਲਈ ਸਨਮਾਨਿਤ ਕੀਤਾ ਗਿਆ ।

ਪਟਿਆਲਾ : ਗੁਰਚਰਨ ਸਿੰਘ ਜਸੂਜਾ ਦੇ ਨਾਟਕ 'ਜੰਗਲ' ਲਈ ਭਾਸ਼ਾ ਵਿਭਾਗ ਪੰਜਾਬ ਵਲੋਂ 2500 ਰੁ. ਦਾ ਇਨਾਮ ਦੇਣ ਦਾ ਐਲਾਨ ਕੀਤਾ ਗਿਆ ।

ਦਿੱਲੀ : ਪੰਜਾਬੀ ਅਕਾਦਮੀ ਦਿੱਲੀ ਵੱਲੋਂ ਸਰਜਣ ਸਿੰਘ ਫਰਿਆਦੀ ਦੇ ਕਾਵਿ-ਨਾਟ 'ਅਗਲਾ ਕਦਮ' ਨੂੰ ਇਨਾਮ ਦੇਣ ਦਾ ਐਲਾਨ ਕੀਤਾ ਗਿਆ ਹੈ ।

ਪਟਿਆਲਾ : 27 ਨਵੰਬਰ : ਏਕਾ ਗਰੁਪ ਵੱਲੋਂ ਸੈਂਟਰਲ ਪਬਲਿਕ ਲਾਇਬਰੇਰੀ ਹਾਲ ਵਿੱਚ ਐਮ. ਸੀ. ਭਾਰਦਵਾਜ ਨੂੰ ਉਹਨਾਂ ਦੀਆਂ ਥੀਏਟਰ ਪ੍ਰਤੀ ਕੀਤੀਆਂ ਸੇਵਾਵਾਂ ਲਈ ਸਨਮਾਨਿਤ ਕੀਤਾ ਗਿਆ ।

## ਖਬਰਾਂ

0

### ਸੋਵੀਅਤ ਭਾਰਤੀ ਥੀਏਟਰ ਸੈਮੀਨਾਰ

ਤਾਸ਼ਕੰਦ : 14 ਦਿਸੰਬਰ : ਇਸ ਮਹੀਨੇ ਦੌਰਾਨ ਭਾਰਤੀ ਨਾਟਕਕਾਰਾਂ ਦੇ ਪੰਜ ਨਾਟਕ

ਪੇਸ਼ ਕੀਤੇ ਜਾਣਗੇ ਜਿਨ੍ਹਾਂ ਵਿਚ ਪ੍ਰੇਮ ਚੰਦ ਦਾ 'ਪੋਸਟ,' ਸੁੰਦਰਾਕੀ ਦੀ ਕਵਿਤਾ ਤੋਂ ਰੂਪਾਂਤਰ ਕੀਤਾ ਗਿਆ 'ਚਿੱਟਾ ਕਮਲ', ਟੈਗੋਰ ਦਾ 'ਰੀਗਾ ਤੇ ਰਾਜੇ ਦੀ ਧੀ ਅਤੇ ਮੁਖਤਾਰ ਅਸ਼ਰਫੀ ਦਾ ਬੈਲੇ 'ਪਿਆਰ ਦਾ ਜਾਦੂ' ਪੇਸ਼ ਹੋਣਗੇ। ਥੀਏਟਰ ਬਾਰੇ ਸੋਵੀਅਤ ਭਾਰਤੀ ਸੈਮੀਨਾਰ, ਜਿਹੜਾ ਕਿ ਸੋਵੀਅਤ ਯੂਨੀਅਨ ਵਿਚ ਭਾਰਤੀ ਮੇਲੇ ਦੇ ਭਾਗ ਵਜੋਂ ਕੀਤਾ ਜਾ ਰਿਹਾ ਹੈ, ਵਿਚ ਉਥੇ ਵਿਦਵਾਨ, ਥੀਏਟਰ ਦੇ ਇਤਿਹਾਸਕਾਰ, ਆਲੋਚਕ, ਪ੍ਰੋਡਿਊਸਰ ਤੇ ਕਲਾਕਾਰ ਭਾਗ ਲੈਣਗੇ।

### ਲੈਨਿਨਗਰਾਦ ਥੀਏਟਰ ਦਾ ਭਾਰਤ ਦਾ ਦੌਰਾ

ਲੈਨਿਨਗਰਾਦ : 11 ਜਨਵਰੀ : ਲੈਨਿਨਗਰਾਦ ਦਾ ਮੈਕਸਿਮ ਗੋਰਕੀ ਥੀਏਟਰ 21 ਜਨਵਰੀ ਤੋਂ ਨਵੀਂ ਦਿੱਲੀ, ਬੰਬਈ ਅਤੇ ਕਲਕੱਤੇ ਦਾ ਮਹੀਨੇ ਭਰ ਦਾ ਦੌਰਾ ਸ਼ੁਰੂ ਕਰ ਰਿਹਾ ਹੈ। ਲੈਨਿਨਗਰਾਦ ਥੀਏਟਰ ਲਿਓ ਤਾਲਸਤਾਏ ਦੀ ਕਹਾਣੀ 'ਤੇ ਆਧਾਰਿਤ 'ਇਕ ਘੋੜੇ ਦਾ ਇਤਿਹਾਸ' ਅੰਤੋਨ ਚੇਖਵ ਦਾ 'ਅੰਕਲ ਵਾਨਿਆ' ਅਤੇ ਜਾਰਜੀਆਈ ਲੋਕ ਕਥਾ ਉਤੇ ਆਧਾਰਤ 'ਖਾਨੂਮਾ' ਕਰੇਗਾ।

### ਸੂਚਨਾਵਾਂ

ਬਰਨਾਲਾ ਤੋਂ ਜੈ ਪ੍ਰਕਾਸ਼ ਗਰਗ ਸੂਚਨਾ ਦਿੰਦੇ ਹਨ ਕਿ ਸ੍ਰੀ ਮਹਾਂ ਸ਼ਕਤੀ ਕਲਾ ਮੰਦਿਰ ਬਰਨਾਲਾ ਦਾ ਸਾਲਾਨਾ ਸ੍ਰੀ ਸ਼ਾਮ ਲਾਲ ਲਾਇਲਪੁਰੀ ਇਕਾਂਗੀ ਨਾਟਕ ਮੁਕਾਬਲਾ 5, 6 ਤੇ 7 ਫਰਵਰੀ 1988 ਨੂੰ ਹੋ ਰਿਹਾ ਹੈ। ਭਾਗ ਲੈਣ ਵਾਲੀਆਂ ਟੀਮਾਂ ਸੰਸਥਾ ਦੇ ਸਕੱਤਰ ਅਨਿਲ ਦੱਤ ਸ਼ਰਮਾ, ਸਟੇਟ ਬੈਂਕ ਆਫ ਇੰਡੀਆ ਬਰਨਾਲਾ ਅਤੇ ਪ੍ਰੋਫੈਸਰ ਜੈ ਪ੍ਰਕਾਸ਼ ਗਰਗ, ਐਸ. ਡੀ. ਕਾਲਿਜ ਬਰਨਾਲਾ ਨਾਲ ਸੰਪਰਕ ਕਰਨ। (ਮੁਕਾਬਲਾ ਨਾਟਕਾਂ ਤੋਂ ਇਲਾਵਾ ਲੋਕ ਨਾਚਾਂ ਅਤੇ ਹਿਸਟਰੀਆਨਿਕ ਲਈ ਵੀ ਹੋਵੇਗਾ)

### ਸ਼ੁਭ ਵਿਆਹ

ਚੰਡੀਗੜ੍ਹ ਦੇ ਰੰਗਕਰਮੀਆਂ ਪਰਮਜੀਤ ਪੱਲੂ ਦਾ ਕਿਰਨ ਪ੍ਰੀਤ ਨਾਲ, ਸਵਰਨ ਸਿੰਘ ਦਾ ਸਰਬਜੀਤ ਕੌਰ ਨਾਲ, ਕਰਾਲੀ ਦੇ ਰੰਗਕਰਮੀ ਅਮਰਜੀਤ ਦਾ ਮਨਿੰਦਰ ਕੌਰ ਨਾਲ ਅਤੇ ਅੰਮ੍ਰਿਤਸਰ ਦੇ ਰੰਗਕਰਮੀ ਐਚ. ਆਰ. ਡੀ. ਸਿੰਘ ਦਾ ਸ਼ੁਭ ਵਿਆਹ ਜਸਕੀਰਤ ਕੌਰ ਨਾਲ ਹੋਇਆ। ਸਾਰੀਆਂ ਜੋੜੀਆਂ ਨੂੰ 'ਮੰਚਣ' ਵਲੋਂ ਵਧਾਈ।

### ਚੋਣਾਂ :

ਚੰਡੀਗੜ੍ਹ 13 ਨਵੰਬਰ : ਚੰਡੀਗੜ੍ਹ ਇਪਟਾ ਦੇ ਨਿਮਨਲਿਖਿਤ ਅਹੁਦੇਦਾਰਾਂ ਦੀ ਸਾਲ 1988 ਲਈ ਚੋਣ ਕੀਤੀ ਗਈ। ਪ੍ਰਧਾਨ : ਡਾ. ਹਰਚਰਨ ਸਿੰਘ। ਮੀਤ ਪ੍ਰਧਾਨ : ਸ੍ਰੀ ਮਹਿੰਦਰ ਸਾਂਬਰ ਅਤੇ ਬੀ. ਪੀ. ਸਿੰਘ। ਜਨਰਲ ਸਕੱਤਰ : ਦਲਬੀਰ ਸਿੰਘ।

## ਪ੍ਰਤਿਕਿਰਿਆਵਾਂ

'ਮੰਚਣ'-3 ਵਿਚ ਡਾ. ਜਨਮੀਤ ਨੇ ਪੰਜਾਬੀ ਰੰਗਮੰਚ ਦੀ ਪਹਿਲੀ ਅਭਿਨੇਤਰੀ ਬਾਰੇ ਬਹਿਸ ਛੇੜੀ ਸੀ ਜਿਸਦੇ ਉਤਰ ਵਿਚ ਡਾ. ਹਰਚਰਨ ਸਿੰਘ ਨੇ 'ਮੰਚਣ'-4 ਵਿਚ ਆਪਣੇ ਵਿਚਾਰ ਦਿਤੇ। ਉਸੇ ਵਿਵਾਦ ਨੂੰ ਅਗੇ ਤੋਰ ਰਹੇ ਹਨ ਡਾ. ਜਨਮੀਤ :



### ਪੰਜਾਬੀ ਰੰਗਮੰਚ ਦੀ ਪਹਿਲੀ ਅਭਿਨੇਤਰੀ :

'ਮੰਚਣ' ਨੂੰ ਆਪਣੇ ਇਕ ਪੱਤਰ ਰਾਹੀਂ ਮੈਂ ਪੰਜਾਬੀ ਰੰਗਮੰਚ ਦੀ ਪਹਿਲੀ ਅਭਿਨੇਤਰੀ ਬਾਰੇ ਜਾਣਕਾਰੀ ਦਿਤੀ ਸੀ। ਡਾ. ਹਰਚਰਨ ਸਿੰਘ ਹੋਰਾਂ ਉੱਤੇ ਇਸ ਦੀ ਪ੍ਰਤੀਕਿਰਿਆ ਹੋਣੀ ਇਕ ਸੁਭਾਵਕ ਗੱਲ ਸੀ। ਇਸ ਲਈ ਉਹਨਾਂ ਨੇ ਮੇਰੇ ਪੱਤਰ ਦੇ ਉੱਤਰ ਵਜੋਂ ਇਕ ਲੰਬਾ ਚੌੜਾ ਲੇਖ 'ਮੰਚਣ' ਨੂੰ ਭੇਜ ਦਿਤਾ। ਜੋ ਗੱਲ ਉਹਨਾਂ ਇਸ ਲੇਖ ਵਿਚ ਕਹੀ ਹੈ ਉਸ ਨੂੰ ਪਹਿਲਾਂ ਵੀ ਸੈਂਕੜੇ ਵਾਰ ਕਹਿ ਅਤੇ ਲਿਖ ਚੁਕੇ ਹਨ। ਮੈਂ ਉਹਨਾਂ ਦੀ ਇੰਟਰਵਿਊ ਟੇਪ ਕੀਤੀ ਸੀ। ਉਦੋਂ ਵੀ ਉਹਨਾਂ ਇਹੀ ਕੁਝ ਦੱਸਿਆ ਸੀ। ਇਸ ਲਈ ਇਸ ਲੇਖ ਦੀ ਮੇਰੇ ਲਈ ਕੋਈ ਨਵੀਂ ਮਹੱਤਤਾ ਨਹੀਂ। ਮੈਂ ਤਾਂ ਜੋ ਲਿਖਿਆ ਸੀ ਉਹ ਕੇਵਲ ਤੱਥਾਂ 'ਤੇ ਆਧਾਰਿਤ ਸੀ। ਇਸ ਲਈ ਸੰਖੇਪ ਵਿਚ ਫਿਰ ਤੋਂ ਪੰਜਾਬੀ ਰੰਗਕਰਮੀਆਂ ਲਈ ਲਿਖ ਰਿਹਾ ਹਾਂ।

15 ਦਿਸੰਬਰ 1941 ਅਤੇ 18 ਦਿਸੰਬਰ 1941 ਨੂੰ ਪੰਜਾਬੀ ਦੇ ਦੋ ਨਾਟਕ 'ਬੀ. ਏ. ਪਾਸ' ਅਤੇ 'ਅਨਜੋੜ' ਕ੍ਰਮਵਾਰ ਪ੍ਰੀਤ ਨਗਰ ਅਤੇ ਲਾਹੌਰ ਵਿਚ ਖੇਡੇ ਗਏ। ਇਹਨਾਂ ਦੋਵਾਂ ਹੀ ਨਾਟਕਾਂ ਵਿਚ ਇਸਤਰੀਆਂ ਨੇ ਪਾਰਟ ਕੀਤੇ। ਮੇਰੇ ਸਾਹਮਣੇ ਸਮੱਸਿਆ ਇਹ ਹੈ ਕਿ 18 ਤਾਰੀਖ ਨੂੰ ਖੇਡੇ ਗਏ ਨਾਟਕ ਦੀਆਂ ਅਭਿਨੇਤਰੀਆਂ ਨੂੰ ਪਹਿਲੀਆਂ ਅਭਿਨੇਤਰੀਆਂ ਮੰਨਾਂ ਜਾਂ 15 ਤਾਰੀਖ ਨੂੰ ਖੇਡੇ ਗਏ ਨਾਟਕ ਦੀਆਂ ਅਭਿਨੇਤਰੀਆਂ ਨੂੰ। ਇਸ ਬਾਰੇ ਮੇਰਾ ਮੱਤ ਤਾਂ 'ਮੰਚਣ' ਦੇ ਪਾਠਕਾਂ ਨੂੰ ਪਹਿਲਾਂ ਹੀ ਪਤਾ ਹੈ। ਨਿਰਣਾ ਉਹ ਆਪ ਕਰ ਕਢਦੇ ਹਨ। ਡਾ. ਹਰਚਰਨ ਸਿੰਘ ਹੋਰਾਂ ਦਾ ਬਾਰ ਬਾਰ 'ਅਨਜੋੜ' ਬਾਰੇ ਲਿਖਣਾ ਅਤੇ ਨਾਨਕ ਸਿੰਘ ਦੇ 'ਬੀ. ਏ. ਪਾਸ' ਨੂੰ ਅਣਗੌਲਿਆ ਕਰਨਾ ਰੰਗਮੰਚ ਦੇ ਇਤਿਹਾਸ ਪੱਖੋਂ ਅਯੋਗ ਹੈ। ਸ੍ਰੀਮਤੀ ਧਰਮ ਕੌਰ ਹੁਰਾਂ ਕਾਫ਼ੀ ਕੰਮ ਕੀਤਾ ਹੈ। ਪਰ ਬੇਬੇ ਪੂਰਨ ਦੇਵੀ ਅਤੇ ਸੁਰਿੰਦਰ ਰਾਜ ਦਾ ਕੀ ਕਸੂਰ, ਜੋ ਭਾਵੇਂ ਤਿੰਨ ਦਿਨ ਹੀ ਸਹੀ, ਪੰਜਾਬੀ ਮੰਚ ਉਤੇ ਪਹਿਲਾਂ ਅਭਿਨੈ ਕਰ ਚੁੱਕੀਆਂ ਸਨ ?

ਇਹਨਾਂ ਪੇਸ਼ਕਾਰੀਆਂ ਦੀ ਮਿਤੀ ਬਾਰੇ ਮੈਂ ਪਹਿਲਾਂ ਹੀ ਰੈਫਰੈਂਸ ਦੇ ਚੁੱਕਾ ਹਾਂ।

—ਜਨਮੀਤ

## ਪ੍ਰਤਿਕਿਰਿਆ-2

'ਮੰਚਣ'-4 ਵਿਚ ਤਾਰਾ ਸਿੰਘ ਸੰਧੂ ਦੇ ਨਾਟਕ 'ਬਾਰ ਪਰਾਇ ਬੈਸਣਾ' ਦਾ ਰੀਵਿਊ ਪਾਲੀ ਭੁਪਿੰਦਰ ਸਿੰਘ ਨੇ ਪ੍ਰੋਡਕਸ਼ਨਾਂ ਵਿਚ ਕੀਤਾ ਸੀ। ਪੇਸ਼ ਹੈ ਉਸ ਰੀਵਿਊ ਉਤੇ ਪਰੋਖ ਪ੍ਰਤਿਕਿਰਿਆ ਦਰਸਾਉਂਦੀ ਉਸ ਨਾਟਕ ਦੇ ਕਲਾਕਾਰ ਸਵੈਰਾਜ ਸੰਧੂ ਦੀ ਟਿੱਪਣੀ :

### ਬਾਰ ਪਰਾਇ ਬੈਸਣਾ

ਕਾਮਰੇਡ ਤਾਰਾ ਸਿੰਘ ਸੰਧੂ ਤੇ ਕੰਵਲਜੀਤ ਢਿੱਲੋਂ ਦੀ ਜੋੜੀ ਵੱਲੋਂ ਅਜੋਕੇ ਪੰਜਾਬ ਸੰਕਟ ਦੀ ਤਹਿ ਦਰ ਤਹਿ ਹੇਠ ਪਹੁੰਚ ਕੇ ਇਸ ਸਮੱਸਿਆ ਦੇ ਵਿਗਿਆਨਕ ਹੱਲ ਅਤੇ ਸਿੱਟਿਆਂ ਦਾ ਵਿਸ਼ਲੇਸ਼ਣ ਕਰਨ ਹਿੱਤ ਰੰਗਮੰਚ ਰਾਹੀਂ 'ਬਾਰ ਪਰਾਇ ਬੈਸਣਾ' ਨਾਟਕ ਰਚਿਆ/ਖੇਡਿਆ ਗਿਆ। ਇਸ ਵਿਚ ਸ਼ੱਕ ਨਹੀਂ ਕਿ ਤਾਰਾ ਸਿੰਘ ਸੰਧੂ ਦਾ ਖੇਤਰ ਨਾਟਕ ਦੇ ਖੇਤਰ ਨਾਲ ਮੇਲ ਨਹੀਂ ਖਾਂਦਾ ਅਤੇ ਕੰਵਲਜੀਤ ਢਿੱਲੋਂ ਨੇ ਪੰਜਾਬੀ ਦੀ ਉੱਚ ਵਿਦਿਆ ਗ੍ਰਹਿਣ

ਕਰਦਿਆਂ ਨਾਟਕਾਂ ਦਾ ਲਿਖਿਤ ਅਧਿਅਨ ਹੀ ਕੀਤਾ ਹੈ ਸਗੋਂ ਮੇਰੇ ਗਿਆਨ ਮੁਤਾਬਕ ਤਾਂ ਇਕ ਦੋ ਨਾਟਕਾਂ ਵਿਚ ਭੂਮਿਕਾਵਾਂ ਹੀ ਨਿਭਾਈਆਂ ਹਨ, ਮਤਲਬ ਇਹ ਹੈ ਕਿ ਉਸ ਦਾ ਵੀ ਇਸ ਖੇਤਰ ਵਿਚ ਬਾਹਲਾ ਤਜਰਬਾ ਨਹੀਂ।

ਦੋਵਾਂ ਨੂੰ ਇਕ ਦਿਨ ਅਚਾਨਕ ਉਪੇਰਿਆਂ ਦਾ ਚਰਚਿਤ ਰੰਗਕਰਮੀ ਜੁਗਿੰਦਰ ਬਾਹਰਲਾ ਮਿਲ ਪਿਆ। ਬੱਸ! ਗਲ ਤੁਰੀ......ਸੰਧੂ ਨੇ ਨਾਟਕ ਲਿਖਿਆ ਤੇ ਬਾਹਰਲੇ ਨੇ ਵਡਮੁੱਲੇ ਸੁਝਾਵ ਦਿੱਤੇ। ਬੜ ਤਰੱਦਦ ਤੇ ਤੰਗੀਤੁਰਸ਼ੀ ਦੀ ਹਾਲਤ ਵਿਚ ਨਾਟਕ ਦੀਆਂ ਰੀਹਰਸਲਜ਼ ਰੀਂਗਦੀਆਂ ਰਹੀਆਂ। 24 ਸਤੰਬਰ ਨੂੰ ਇਸ ਦਾ ਪਲੇਠਾ ਸ਼ੋਅ ਟੈਗੋਰ ਥੀਏਟਰ ਚੰਡੀਗੜ੍ਹ ਵਿਚ ਹੋਇਆ।

ਨਾਟਕ ਦੇ ਚੌਖਟੇ ਦਾ ਜਿਥੋਂ ਤਕ ਸਬੰਧ ਹੈ ਉਸ ਵਿਚ ਬਹਿਸ ਦਾ ਅੰਸ਼ ਭਾਰੂ ਹੈ ਪ੍ਰੰਤੂ ਜੇ ਕਿਸੇ ਸਮੱਸਿਆ ਦੇ ਧੁਰ ਅੰਦਰ ਝਾਤ ਮਾਰਾਂਗੇ ਤਾਂ ਜ਼ਰੂਰ ਹੀ ਬਹਿਸ ਦਾ ਅੰਸ਼ ਭਾਰੂ ਹੋਵੇਗਾ— ਦਰਸ਼ਕ ਕਹਿਣਗੇ ਫਿਰ ਨਾਟਕ ਕਿਵੇਂ ਹੋਇਆ। ਇਹ ਤਾਂ ਲੈਕਚਰ ਹੋਇਆ। ਨਹੀਂ, ਲੈਕਚਰ ਵਿਚ ਸਰੋਤੇ ਤੇ ਲੈਕਚਰਾਰ ਵਿਚ ਜ਼ਿਆਦਾ ਹਿਲਜੁਲ ਦੀ ਗੁੰਜਾਇਸ਼ ਨਹੀਂ ਹੁੰਦੀ। ਕਰਮ ਮਘਦਾ ਨਹੀਂ—ਨਾਟਕ ਵਿਚ ਲੈਕਚਰ ਨਾਲੋਂ ਬਹੁਤ ਅੰਤਰ ਹੁੰਦਾ ਹੈ।

ਇਹ ਸੁਭਾਵਕ ਹੈ ਕਿ ਨਾਟਕਕਾਰ ਆਪਣੀ ਨਿੱਜੀ ਪਹੁੰਚ ਮੁਤਾਬਕ ਨਾਟਕ ਵਿਚ ਗਲ ਕਰਨ ਦਾ ਯਤਨ ਕਰੇਗਾ। ਸੋ ਤਾਰਾ ਸਿੰਘ ਸੰਧੂ ਨੇ ਵੀ ਬਜ਼ੁਰਗ ਕਾਮਰੇਡ ਬਾਬੇ ਦੇ ਰਾਹੀਂ ਆਪਣੀ ਗਲ ਕੀਤੀ ਹੈ।

ਜਿੱਥੇ ਇਸ ਨਾਟਕ ਦਾ ਲੇਖਕ ਪਹਿਲਾਂ ਯਤਨ ਕਰ ਰਿਹਾ ਸੀ ਉੱਥੇ ਇਸ ਦੀ ਨਿਰਦੇਸ਼ਕਾ ਦਾ ਵੀ ਪਲੇਠਾ ਯਤਨ ਸੀ। ਨਾਟਕ ਵਿਚ ਕਾਰਜ ਦੀ ਘਾਟ ਹੈ, ਕਿਤੇ ਕਿਤੇ ਬਹਿਸ ਭਾਰੂ ਹੋ ਜਾਂਦੀ ਹੈ। ਰੋਣ-ਧੋਣ ਦਾ ਦ੍ਰਿਸ਼ ਅਕੇਵਾਂ ਪੈਦਾ ਕਰਦਾ ਹੈ। ਪਰ ਮੇਰਾ ਖਿਆਲ ਹੈ ਕਿ ਕੀ ਸਾਡੇ ਸਥਾਪਤ/ਸਨਮਾਨਿਤ ਨਾਟਕਕਾਰਾਂ ਨੇ ਆਪਣੀ ਪਹਿਲੀ ਕੋਸ਼ਿਸ਼ ਵਿਚ ਹੀ ਝੰਡੇ ਗੱਡ ਦਿੱਤੇ ਸਨ ? ਨਹੀਂ—ਸਗੋਂ ਔਂ ਲਗਦੈ ਜਿਵੇਂ ਸਾਡਾ ਹਾਜ਼ਮਾ ਕਮਜ਼ੋਰ ਹੈ। ਸਾਨੂੰ ਸਮੂਹ ਰੰਗਕਰਮੀਆਂ/ਨਾਟਕਕਾਰਾਂ ਨੂੰ ਇਸ ਨਵੀਂ ਨਾਟਕੀ ਜੋੜੀ ਦਾ ਸਮਮਾਨ ਕਰਨਾ ਚਾਹੀਦਾ ਹੈ। ਬੰਦਾ ਤਜਰਬੇ ਤੋਂ ਹੀ ਸਿਖਦਾ ਹੈ।

—ਸਵੈਰਾਜ ਸੰਧੂ

## ਨਵੇ ਪਤੇ :

ਆਤਮਜੀਤ : 225, ਫੇਜ਼-6, ਮੁਹਾਲੀ।

ਚਰਨ ਸਿੰਘ ਸਿੰਧਰਾ : 2266-ਏ, ਸੈਕਟਰ 20-ਸੀ ਚੰਡੀਗੜ੍ਹ।

ਰਮਦੀਪ ਬਿੰਦ : 3014/1, ਸੈਕਟਰ 44-ਡੀ, ਚੰਡੀਗੜ੍ਹ।

**ਛਾਪਕ : ਬਾਲੀ ਪ੍ਰਿੰਟਿੰਗ ਪ੍ਰੈਸ, ਕਮਲਾ ਮਾਰਕੀਟ, ਮੋਹਾਲੀ।**

MANCHAN 5
A Book Series of Darama & Theatre

225, PHASE VI,
MOHALI

# ਮੰਚਿਕਾ

| | |
|---|---|
| ○ ਰੰਗ-ਜਗਤ | ਪੰਜਾਬੀ ਥੀਏਟਰ ਇਤਿਹਾਸ ਪ੍ਰਾਜੈਕਟ ਦੀ ਡਾਇਰੀ ਦੇ ਆਧਾਰ ਤੇ |
| ○ ਤਸਵੀਰ ਦਾ ਤੀਜਾ ਪਾਸਾ | ਮੇਹਰ ਸਿੰਘ ਚੰਨ |
| ○ ਸਕ੍ਰਿਪਟ | ਜਸਮਨ ਮਿਰਜ਼ਾ ਦਾ ਵੱਡਾ ਨਾਟਕ : ‘‘ਬਦਲੋਂ ਪਰੀਆਂ ਨਾਵਾਂ’’ |
| ○ ਨਾਟ-ਚਿੰਤਨ | ਬਿਦੇਸ਼ ਵਿਚ ਪੰਜਾਬੀ ਨਾਟਕ : ਡਾ. ਮਨਜੀਤਪਾਲ ਕੌਰ |
| ○ ਯਾਦਾਂ | ਹਰਸਰਨ ਸਿੰਘ (ਆਈ. ਸੀ. ਨੰਦਾ ਬਾਰੇ) |
| ○ ਪੈੜਾਂ | [illegible] |
| ○ ਲੋਕ-ਰੰਗ | ਨਾਟਕ ਵਿਚ ਲੋਕ-ਤੱਤ |
| ○ ਮੰਚ-ਪ੍ਰਕਿਰਿਆ | ਮੰਚ-ਤਕਨੀਕ : ਹਰਜੀਤ ਕੈਂਥ |
| ○ ਕਾਫ਼ਲੇ | ਨਾਟ-ਸੰਸਾਰ, ਪਟਿਆਲਾ<br>ਅੰਮ੍ਰਿਤਸਰ ਸਕੂਲ ਆਫ਼ ਡਰਾਮਾ, ਅੰਮ੍ਰਿਤਸਰ |
| ○ ਵਿਊ-ਰੀਵਿਊ | ਨਾਟਕਾਂ ਦੀ ਸਮੀਖਿਆ ਅਤੇ ਸਿਧਾਂਤ-ਰਚਨਾਵਾਂ ਬਾਰੇ ਵਿਚਾਰ-ਚਰਚਾ |
| ○ ਪ੍ਰਕਾਸ਼ਨਾ | ਮਹੱਤਵਪੂਰਨ ਨਾਟ-ਪ੍ਰਕਾਸ਼ਨਾ ਦੇ ਰੀਵਿਊ |
| ○ ਤ੍ਰਿਮਾਹੀਨਾਮਾ | ਹੋਏ ਥੀਏਟਰ, ਸੈਮੀਨਾਰਾਂ, ਮੇਲਿਆਂ, ਮੁਕਾਬਲਿਆਂ, ਚੋਣਾਂ ਤੇ ਹੋਰ ਰੰਗਮੰਚੀ ਘਟਨਾਵਾਂ ਦਾ ਵੇਰਵਾ |

## ਅਤੇ ਇਕ ਨਵਾਂ ਕਾਲਮ

| | |
|---|---|
| ○ ਸਾਡੇ ਨਾਟਕਕਾਰ | ਮਨਜੀਤ ਸਿੰਘ ਸੇਠੀ |